# ਪੰਜਾਬੀ ਸ਼ਬਦ-ਜੋੜਾਂ
# ਦੇ
# ਕੁਝ ਚੋਣਵੇਂ ਨਿਯਮ





ਪੰਜਾਬੀ ਸ਼ਬਦ-ਜੋੜ ਕੋਸ਼ ਸੈੱਲ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬੀ ਸ਼ਬਦ-ਜੋੜਾਂ
# ਦੇ
# ਕੁਝ ਚੋਣਵੇਂ ਨਿਯਮ




ਪੰਜਾਬੀ ਸ਼ਬਦ-ਜੋੜ ਕੋਸ਼ ਸੈੱਲ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਮੁੱਖ ਬੰਧ

ਇਸ ਸਦੀ ਦੇ ਅਰੰਭ ਤੋਂ ਹੀ ਪੰਜਾਬੀ ਵਿਦਵਾਨ ਪੰਜਾਬੀ ਸ਼ਬਦ-ਜੋੜਾਂ ਵਿਚ ਇਕਸਾਰਤਾ ਲਿਆਉਣ ਲਈ ਜਤਨ ਕਰਦੇ ਆਏ ਹਨ। ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਉਪਰੰਤ ਮੁਕੰਮਲ ਸ਼ਬਦ-ਜੋੜ ਕੋਸ਼ ਤਿਆਰ ਕਰਨ ਦਾ ਕੰਮ ਯੂਨੀਵਰਸਿਟੀ ਨੂੰ ਸੌਂਪਿਆ ਗਿਆ, ਅਤੇ ਸੰਨ 1968 ਵਿਚ ਯੂਨੀਵਰਸਿਟੀ ਵੱਲੋਂ ਇਕ ਕੋਸ਼ ਪ੍ਰਕਾਸ਼ਿਤ ਕੀਤਾ ਗਿਆ। ਪਰ ਇਸ ਵਿਚ ਦਿੱਤੇ ਕੁਝ ਜੋੜਾਂ ਦੀ ਕਈਆਂ ਵਿਦਵਾਨਾਂ ਨੇ ਮੁਖ਼ਾਲਫ਼ਤ ਕੀਤੀ। ਸਮੱਸਿਆ ਦਾ ਉਚਿਤ ਹੱਲ ਲੱਭਣ ਲਈ ਮਾਰਚ, 1969 ਵਿਚ ਲੇਖਕਾਂ, ਅਧਿਆਪਕਾਂ, ਜਰਨਲਿਸਟਾਂ ਅਤੇ ਪੰਜਾਬੀ ਨਾਲ਼ ਸਨੇਹ ਰੱਖਣ ਵਾਲ਼ੇ ਵਿਦਵਾਨਾਂ ਦੀ ਇਕ ਕਨਵੈਨਸ਼ਨ ਬੁਲਾਈ ਗਈ, ਜਿਸ ਵਿਚ ਸ਼ਬਦ-ਜੋੜ ਕੋਸ਼ ਨਵੇਂ ਸਿਰਿਓਂ ਬਣਾਉਣ ਦਾ ਫ਼ੈਸਲਾ ਕੀਤਾ ਗਿਆ ਅਤੇ ਸ਼ਬਦ-ਜੋੜਾਂ ਦੇ ਨਿਯਮ ਨਿਰਧਾਰਿਤ ਕਰਨ ਲਈ ਹੇਠ ਲਿਖੇ ਵਿਦਵਾਨਾਂ ਦੀ ਇਕ ਕਮੇਟੀ ਨਿਯੁਕਤ ਕੀਤੀ ਗਈ :

1. ਗਿਆਨੀ ਲਾਲ ਸਿੰਘ ... ਪ੍ਰਧਾਨ
2. ਡਾ. ਭਾਈ ਜੋਧ ਸਿੰਘ
3. ਪ੍ਰਿੰਸੀਪਲ ਪ੍ਰੀਤਮ ਸਿੰਘ
4. ਡਾ. ਹਰਜੀਤ ਸਿੰਘ ਗਿੱਲ
5. ਪ੍ਰੋ. ਗੁਲਵੰਤ ਸਿੰਘ
6. ਪ੍ਰੋ. ਮੋਹਨ ਸਿੰਘ
7. ਸ੍ਰੀ ਜਗਜੀਤ ਸਿੰਘ ਅਨੰਦ
8. ਡਾ. ਵਿਸ਼ਵਾਨਾਥ ਤਿਵਾੜੀ
9. ਡਾ. ਹਰਕੀਰਤ ਸਿੰਘ ... ਕਨਵੀਨਰ

ਇਸ ਕਮੇਟੀ ਨੇ ਕਈ ਮੀਟਿੰਗਾਂ ਕਰਕੇ ਸ਼ਬਦ-ਜੋੜਾਂ ਦੇ ਮੁਖ ਸਿਧਾਂਤ ਨਿਸ਼ਚਿਤ ਕੀਤੇ ਜੋ 22 ਫ਼ਰਵਰੀ, 1971 ਨੂੰ ਇਕ ਹੋਰ ਕਨਵੈਨਸ਼ਨ ਵਿਚ ਪਾਸ ਕੀਤੇ ਗਏ, ਅਤੇ ਪਿੱਛੋਂ ਯੂਨੀਵਰਸਿਟੀ ਦੀ ਸੈਨਿਟ-ਸਬਕਮੇਟੀ ਦੁਆਰਾ ਪ੍ਰਵਾਨ ਕੀਤੇ ਗਏ। ਉਪਰੰਤ ਇਹ ਸਿਧਾਂਤ ਇਕ ਪੈਂਫ਼ਲਿਟ ਦੇ ਰੂਪ ਵਿਚ ਛਾਪ ਕੇ ਵੰਡੇ ਗਏ।

22 ਫ਼ਰਵਰੀ, 1971 ਦੀ ਕਨਵੈਨਸ਼ਨ ਵਿਚ ਕੀਤੇ ਗਏ ਫ਼ੈਸਲੇ ਅਨੁਸਾਰ ਉਪਰੋਕਤ ਨਿਯਮਾਂ ਦੇ ਆਧਾਰ ਤੇ ਪੰਜਾਬੀ ਦਾ ਮੁਕੰਮਲ ਸ਼ਬਦ-ਜੋੜ ਕੋਸ਼ ਤਿਆਰ ਕਰਨ ਦਾ ਕੰਮ ਅਰੰਭ ਕੀਤਾ ਗਿਆ। ਸੰਪਾਦਕ ਦਾ ਕੰਮ ਡਾ. ਹਰਕੀਰਤ ਸਿੰਘ ਨੂੰ ਸੌਂਪਿਆ ਗਿਆ। ਸੰਪਾਦਕ ਦੀ ਅਗਵਾਈ ਲਈ ਇਕ ਸ਼ਬਦ-ਜੋੜ ਸਲਾਹਕਾਰ ਕਮੇਟੀ ਨਿਯੁਕਤ ਕੀਤੀ

ਗਈ। ਇਸ ਸਮੇਂ ਇਸ ਕਮੇਟੀ ਦੇ ਮੈਂਬਰ ਇਹ ਹਨ :

1. ਪ੍ਰੋ. ਗੁਰਬਚਨ ਸਿੰਘ ਤਾਲਿਬ, ਸਾਬਕਾ ਹੈੱਡ, ਧਰਮ-ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
2. ਗਿਆਨੀ ਲਾਲ ਸਿੰਘ, ਸਾਬਕਾ ਚੇਅਰਮੈਨ, ਪੰਜਾਬ ਪਬਲਿਕ ਸਰਵਿਸ ਕਮਿਸ਼ਨ
3. ਸ੍ਰੀ ਰਜਨੀਸ਼ ਕੁਮਾਰ, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
4. ਡਾ. ਹਰਜੀਤ ਸਿੰਘ ਗਿੱਲ, ਹੈੱਡ, ਭਾਸ਼ਾ ਵਿਗਿਆਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
5. ਪ੍ਰੋ. ਗੁਲਵੰਤ ਸਿੰਘ, ਹੈੱਡ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ
6. ਡਾ. ਪ੍ਰੇਮ ਪ੍ਰਕਾਸ਼ ਸਿੰਘ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ
7. ਪ੍ਰੋ. ਪ੍ਰੀਤਮ ਸਿੰਘ, ਹੈੱਡ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
8. ਡਾ. ਅਤਰ ਸਿੰਘ, ਹੈੱਡ, ਸ਼ੇਖ ਬਾਬਾ ਫ਼ਰੀਦ ਚੇਅਰ ਆਫ਼ ਮੈਡੀਵਲ ਇੰਡੀਅਨ ਲਿਟਰੇਚਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
9. ਡਾ. ਵਿਸ਼ਵਾਨਾਥ ਤਿਵਾੜੀ, ਹੈੱਡ, ਭਾਈ ਵੀਰ ਸਿੰਘ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
10. ਸ੍ਰੀ ਜਗਜੀਤ ਸਿੰਘ ਅਨੰਦ, ਐਮ.ਪੀ., ਸੰਪਾਦਕ ਨਵਾਂ ਜ਼ਮਾਨਾ, ਜਲੰਧਰ
11. ਡਾ. ਹਰਦੇਵ ਬਾਹਰੀ, ਅਲਾਹਾਬਾਦ
12. ਸ੍ਰੀ ਜੋਗਾ ਸਿੰਘ, ਪੰਜਾਬ ਸਕੂਲ-ਸਿੱਖਿਆ ਬੋਰਡ
13. ਡਾ. ਮੋਹਨ ਸਿੰਘ ਰਤਨ, ਪੰਜਾਬ ਸਟੇਟ ਯੂਨੀਵਰਸਿ[illegible] ਟੈਕਸਟ-ਬੁਕ ਬੋਰਡ
14. ਡਾ. ਹਰਕੀਰਤ ਸਿੰਘ, ਕਨਵੀਨਰ

ਕਮੇਟੀ ਦੇ ਫ਼ੈਸਲੇ ਅਨੁਸਾਰ ਸ਼ਬਦ-ਜੋੜ ਕੋਸ਼ ਵਿਚ ਪੰਜਾਬੀ ਦੇ ਹਰ ਸ਼ਬਦ ਦਾ ਹਰ ਵਿਆਕਰਨਿਕ ਰੂਪ ਦਿੱਤਾ ਜਾ ਰਿਹਾ ਹੈ। ਇਸ ਦੀ ਪਹਿਲੀ ਸੈਂਚੀ ਛਾਪ ਕੇ ਵੰਡੀ ਜਾ ਚੁਕੀ ਹੈ। ਇਸ ਵਿਚ ੳ, ਅ ਅਤੇ ੲ ਨਾਲ਼ ਅਰੰਭ ਹੋਣ ਵਾਲ਼ੇ ਸ਼ਬਦ ਦਿੱਤੇ ਗਏ ਹਨ। ਦੂਜੀ ਸੈਂਚੀ ਦਾ ਖਰੜਾ ਤਿਆਰ ਕਰਕੇ ਕਮੇਟੀ ਦੇ ਸਾਹਵੇਂ ਰੱਖਿਆ ਗਿਆ, ਪਰ ਮਹਿਸੂਸ ਕੀਤਾ ਗਿਆ ਕਿ ਕੋਸ਼ ਵਿਚ ਪੂਰੀ ਸ਼ਬਦਾਵਲੀ ਨਹੀਂ ਆ ਰਹੀ। ਇਹ ਵੀ ਮੰਨਿਆ ਗਿਆ ਕਿ ਪੰਜਾਬੀ ਦੇ ਹੁਣ ਤੱਕ ਬਣੇ ਕਿਸੇ ਵੀ ਕੋਸ਼ ਵਿਚ ਪੰਜਾਬੀ ਦੀ ਪੂਰੀ ਸ਼ਬਦਾਵਲੀ ਨਹੀਂ ਮਿਲ਼ਦੀ। ਇਸ ਲਈ ਕਮੇਟੀ ਨੇ ਫ਼ੈਸਲਾ ਕੀਤਾ ਕਿ ਸ਼ਬਦ-ਜੋੜ ਕੋਸ਼ ਤਿਆਰ ਕਰਨ ਦੇ ਨਾਲ਼-ਨਾਲ਼ ਸ਼ਬਦਾਵਲੀ ਇਕੱਤਰ ਕਰਨ ਦਾ ਵੀ ਉਪਰਾਲਾ ਕੀਤਾ ਜਾਵੇ। ਇਸ ਮੰਤਵ ਲਈ ਕੁਝ ਨਵੀਆਂ ਸਕੀਮਾਂ ਲਾਗੂ ਕੀਤੀਆਂ ਗਈਆਂ, ਜਿਨ੍ਹਾਂ ਵਿੱਚੋਂ ਇਕ ਇਹ ਹੈ ਕਿ ਛਪਣ ਵਾਲ਼ੀ ਸੈਂਚੀ ਦਾ ਇਕ-ਇਕ ਫ਼ਰਮਾ ਛਾਪ ਕੇ ਪੰਜ ਸੌ ਤੋਂ ਵੱਧ ਵਿਦਵਾਨਾਂ ਨੂੰ ਭੇਜਿਆ ਜਾ ਰਿਹਾ ਹੈ, ਅਤੇ ਉਹਨਾਂ ਨੂੰ

ਬੇਨਤੀ ਕੀਤੀ ਜਾਂਦੀ ਹੈ ਕਿ ਜਿਹੜਾ ਸ਼ਬਦ ਏਥੇ ਛਪਣੋਂ ਰਹਿ ਗਿਆ ਹੋਵੇ ਉਸ ਬਾਰੇ ਸਾਨੂੰ ਸੂਚਨਾ ਦਿੱਤੀ ਜਾਵੇ।

ਸੱਸੇ ਦੀ ਪੱਟੀ ਬਾਰੇ ਵਿਦਵਾਨਾਂ ਦੇ ਸੁਝਾ ਪ੍ਰਾਪਤ ਹੋ ਚੁਕੇ ਹਨ, ਅਤੇ ਇਹਨਾਂ ਤੋਂ ਸਾਨੂੰ ਕਾਫ਼ੀ ਨਵੇਂ ਸ਼ਬਦ ਮਿਲੇ ਹਨ, ਜਿਸ ਕਰਕੇ ਕਮੇਟੀ ਨੇ ਅਪਣਾ ਫ਼ੈਸਲਾ ਦੁਹਰਾ ਕੇ ਪੁਸ਼ਟੀ ਕੀਤੀ ਹੈ ਕਿ ਇਸ ਸਕੀਮ ਨੂੰ ਜਾਰੀ ਰੱਖਿਆ ਜਾਵੇ। ਕਿਉਂਕਿ ਇਸ ਸਕੀਮ ਤੇ ਅਮਲ ਕਰਨ ਨਾਲ਼ ਕੋਸ਼ ਮੁਕੰਮਲ ਕਰਨ ਵਿਚ ਕਾਫ਼ੀ ਸਮਾਂ ਲਗੇਗਾ (ਪੂਰਾ ਕੋਸ਼ ਕੋਈ 2000 ਪੰਨਿਆਂ ਦਾ ਬਣੇਗਾ), ਇਸ ਲਈ ਉਚਿਤ ਸਮਝਿਆ ਗਿਆ ਕਿ ਸ਼ਬਦ-ਜੋੜਾਂ ਦੇ ਨਿਯਮ ਵਿਸਤਰਿਤ ਰੂਪ ਵਿਚ, ਚੋਖੇ ਉਦਾਹਰਨਾਂ ਸਹਿਤ, ਦੁਬਾਰਾ ਛਾਪ ਕੇ ਵੰਡੇ ਜਾਣ। ਇਸ ਨਿਰਨੇ ਦੇ ਆਧਾਰ ਤੇ ਇਹ ਪੈਂਫਲਿਟ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਵਿਚ ਕਮੇਟੀ ਦੇ ਨਵੇਂ ਫ਼ੈਸਲੇ ਵੀ ਸ਼ਾਮਲ ਕਰ ਲਏ ਗਏ ਹਨ, ਅਤੇ ਨਿਯਮਾਂ ਨੂੰ ਨਵੀਂ ਤਰਤੀਬ ਦੇ ਕੇ ਪੇਸ਼ ਕੀਤਾ ਗਿਆ ਹੈ।

ਪੰਜਾਬੀ ਨੂੰ ਇਕ ਵਿਕਸਿਤ ਭਾਸ਼ਾ ਦੀ ਪੱਧਰ ਤੱਕ ਪਹੁੰਚਾਉਣ ਲਈ ਸ਼ਬਦ-ਜੋੜਾਂ ਨੂੰ ਪ੍ਰਮਾਣਿਕ ਰੂਪ ਦੇਣਾ ਸਭ ਤੋਂ ਪਹਿਲਾ ਤੇ ਆਵਸ਼ਕ ਕਦਮ ਹੈ। ਇਸ ਲਈ ਮੈਂ ਸਮੂਹ ਪੰਜਾਬੀ-ਪ੍ਰੇਮੀਆਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਹਨਾਂ ਨਿਯਮਾਂ ਉੱਤੇ ਆਧਾਰਿਤ ਜੋੜਾਂ ਨੂੰ ਪ੍ਰਚਲਿਤ ਕਰਨ ਵਿਚ ਪੂਰਾ ਸਹਿਯੋਗ ਦੇਣ। ਇਹ ਮਾਤ-ਭਾਸ਼ਾ ਦੀ ਬਹੁ-ਮੁੱਲੀ ਸੇਵਾ ਹੋਵੇਗੀ।

ਇਹ ਨਿਯਮ ਕਿਸੇ ਇਕ ਵਿਅਕਤੀ ਜਾਂ ਇਕ ਸੰਸਥਾ ਦੇ ਬਣਾਏ ਹੋਏ ਨਹੀਂ, ਸਗੋਂ ਇਕ ਅਜਿਹੀ ਕਮੇਟੀ ਦੁਆਰਾ ਤਿਆਰ ਕੀਤੇ ਗਏ ਹਨ ਜਿਸ ਵਿਚ ਪ੍ਰਮੁੱਖ ਵਿਦਿਅਕ ਸੰਸਥਾਵਾਂ, ਲੇਖਕਾਂ, ਜਰਨਲਿਸਟਾਂ, ਅਤੇ ਵੱਖ-ਵੱਖ ਵਿਚਾਰਾਂ ਦੇ ਪੰਜਾਬੀ ਪੜ੍ਹਨ-ਲਿਖਣ ਵਾਲਿਆਂ ਦੇ ਪ੍ਰਤਿਨਿਧ ਸ਼ਾਮਲ ਹਨ। ਅਜਿਹੇ ਜਤਨ, ਏਨੇ ਵੱਡੇ ਪੈਮਾਨੇ ਤੇ, ਰੋਜ਼-ਰੋਜ਼ ਨਹੀਂ ਕੀਤੇ [illegible]. ਮੈਨੂੰ ਪੂਰਾ ਵਿਸ਼ਵਾਸ ਹੈ ਕਿ ਮਾਂ-ਬੋਲੀ ਦੇ ਸਨੇਹੀ ਆਪਣੇ ਸਹਿਯੋਗ ਤੇ ਆਪਣੀਆਂ ਸ਼ੁਭ ਇਛਾਵਾਂ ਨਾਲ਼ ਇਹਨਾਂ ਸ਼ਬਦ-ਜੋੜਾਂ ਨੂੰ ਲਾਗ ਕਰਨ ਅਤੇ ਇਸ ਪ੍ਰਾਜੈਕਟ ਨੂੰ ਸਫਲ ਬਣਾਉਣ ਵਿਚ ਸਾਡੀ ਸਹਾਇਤਾ ਕਰਨਗੇ।

ਇਸ ਸਕੀਮ ਨੂੰ ਹੋਰ ਸੁਚੱਜੇ ਢੰਗ ਨਾਲ਼ ਚਲਾਉਣ ਅਤੇ ਕੋਸ਼ ਨੂੰ ਵੱਧ ਤੋਂ ਵੱਧ ਉਪਯੋਗੀ ਬਣਾਉਣ ਲਈ ਭੇਜੇ ਗਏ ਹਰ ਸੁਝਾ ਨੂੰ ਸਾਵਧਾਨੀ ਨਾਲ਼ ਵਿਚਾਰਿਆ ਜਾਵੇਗਾ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਅਮਰੀਕ ਸਿੰਘ
ਵਾਈਸ-ਚਾਂਸਲਰ

# ਭੂਮਿਕਾ

ਪੰਜਾਬੀ ਸ਼ਬਦ-ਜੋੜ ਕੋਸ਼ ਦੀ ਪਹਿਲੀ ਸੈਂਚੀ ਛਾਪ ਕੇ ਵੰਡੀ ਜਾ ਚੁਕੀ ਹੈ, ਇਸ ਵਿਚ ੳ, ਅ ਤੇ ੲ ਦੀਆਂ ਪੱਟੀਆਂ ਸ਼ਾਮਲ ਹਨ । ਦੂਜੀ ਸੈਂਚੀ ਦਾ ਖਰੜਾ ਪਿਛਲੇ ਸਾਲ ਤਿਆਰ ਕਰ ਲਿਆ ਗਿਆ ਸੀ, ਪਰ ਵਾਈਸ-ਚਾਂਸਲਰ, ਡਾ. ਅਮਰੀਕ ਸਿੰਘ ਸਾਹਿਬ ਦੇ ਸੁਝਾ ਤੇ ਸ਼ਬਦ-ਜੋੜ ਸਲਾਹਕਾਰ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਕੋਸ਼ ਤਿਆਰ ਕਰਦਿਆਂ ਨਾਲ਼ ਨਾਲ਼ ਪੰਜਾਬੀ ਦੀ ਸ਼ਬਦਾਵਲੀ ਵੀ ਇਕੱਤਰ ਕੀਤੀ ਜਾਵੇ । ਇਸ ਆਸ਼ੇ ਨਾਲ਼ ਕੁਝ ਨਵੀਆਂ ਸਕੀਮਾਂ ਚਾਲੂ ਕੀਤੀਆਂ ਗਈਆਂ, ਜਿਨ੍ਹਾਂ ਦੇ ਆਧਾਰ ਤੇ ਸਾਨੂੰ ਕਾਫ਼ੀ ਨਵੇਂ ਸ਼ਬਦ ਪ੍ਰਾਪਤ ਹੋ ਰਹੇ ਹਨ । ਪਰ ਇਹਨਾਂ ਨਵੀਆਂ ਸਕੀਮਾਂ ਕਾਰਨ ਮੁਕੰਮਲ ਕੋਸ਼ ਦੀ ਤਿਆਰੀ ਵਿਚ ਚੋਖਾ ਸਮਾਂ ਲਗੇਗਾ, ਇਸ ਲਈ ਵਾਈਸ-ਚਾਂਸਲਰ ਸਾਹਿਬ ਨੇ ਹੁਕਮ ਦਿੱਤਾ ਕਿ ਵਿਦਿਆਰਥੀਆਂ, ਪੰਜਾਬੀ-ਅਧਿਆਪਕਾਂ ਤੇ ਪ੍ਰਕਾਸ਼ਕਾਂ ਆਦਿ ਦੀ ਸਹਾਇਤਾ ਲਈ ਸ਼ਬਦ-ਜੋੜਾਂ ਦੇ ਮੁੱਖ ਨਿਯਮ ਇਕ ਪੈਂਫਲਿਟ ਦੇ ਰੂਪ ਵਿਚ ਛਾਪ ਦਿੱਤੇ ਜਾਣ ।

ਇਹ ਪੈਂਫਲਿਟ ਏਸੇ ਆਸ਼ੇ ਨਾਲ਼ ਤਿਆਰ ਕੀਤਾ ਗਿਆ ਹੈ । ਇਸ ਤੋਂ ਪਹਿਲਾਂ ਵੀ ਇਕ ਪੈਂਫਲਿਟ ਸੰਨ 1971 ਵਿਚ ਛਾਪਿਆ ਗਿਆ ਸੀ, ਅਤੇ ਪਹਿਲੀ ਸੈਂਚੀ ਦੇ ਅਰੰਭ ਵਿਚ ਵੀ ਸ਼ਬਦ ਜੋੜਾਂ ਦੇ ਨਿਯਮਾਂ ਦਾ ਵੇਰਵਾ ਦਿਤਾ ਗਿਆ ਹੈ । ਹੱਥਲੇ ਕਿਤਾਬਚੇ ਵਿਚ ਪਿਛਲੇ ਨਿਯਮਾਂ ਨੂੰ ਨਵੀਂ ਤਰਤੀਬ ਦੇ ਕੇ ਵਧੇਰੇ ਢੁਕਵੇਂ ਤਰੀਕੇ ਨਾਲ਼ ਪੇਸ਼ ਕੀਤਾ ਗਿਆ ਹੈ । ਪਹਿਲੇ ਪੈਂਫਲਿਟ ਦੇ ਛਪਣ ਤੋਂ ਪਿਛੋਂ ਨਿਸ਼ਚਿਤ ਕੀਤੇ ਨਿਯਮ ਵੀ ਇਸ ਕਿਤਾਬ ਦੇ ਵਿਚ ਸ਼ਾਮਲ ਕਰ ਲਏ ਗਏ ਹਨ, ਅਤੇ ਵਿਸਤਰਿਤ ਉਦਾਹਰਨ ਦਿੱਤੇ ਗਏ ਹਨ । ਕੋਸ਼ ਦੇ ਤਿਆਰ ਹੋਣ ਤੱਕ ਇਸ ਕਿਤਾਬਚੇ ਵਿਚ ਦਿੱਤੇ ਨਿਯਮ ਸ਼ਬਦ-ਜੋੜਾਂ ਵਿਚ ਇਕਸਾਰਤਾ ਲਿਆਉਣ ਦੀ ਸਮੱਸਿਆ ਨੂੰ, ਕਿਸੇ ਹੱਦ ਤੱਕ, ਹੱਲ ਕਰ ਸਕਦੇ ਹਨ ।

ਇਹ ਨਿਯਮ ਪੰਜਾਬੀ ਦੇ ਪ੍ਰਮੁਖ ਵਿਦਵਾਨਾਂ ਦੀ ਕਮੇਟੀ ਨੇ ਤਿਆਰ ਕੀਤੇ ਹਨ । ਨਿਯਮ ਨਿਰਧਾਰਿਤ ਕਰਦਿਆਂ ਪੰਜਾਬੀ ਉਚਾਰਨ ਨੂੰ ਆਧਾਰ ਬਣਾਇਆ ਗਿਆ ਹੈ । ਜਿਥੇ ਵੱਖ-ਵੱਖ ਉਪਭਾਸ਼ਾਵਾਂ ਦੇ ਉਚਾਰਨ ਵਿਚ ਫ਼ਰਕ ਹੈ, ਓਥੇ ਮਾਝੀ ਉਚਾਰਨ ਨੂੰ ਸਟੈਂਡਰਡ ਮੰਨਿਆ ਗਿਆ ਹੈ । ਸ਼ਬਦਾਂ ਦੇ ਵਿਆਕਰਨਿਕ ਰੂਪ ਪੂਰਬੀ ਪੰਜਾਬੀ (ਮਾਝੀ, ਮਲਵਈ ਆਦਿ) ਦੇ ਵਿਆਕਰਨ ਅਨੁਸਾਰ ਨਿਸ਼ਚਿਤ ਕੀਤੇ ਗਏ ਹਨ ।

ਏਥੇ ਵੀ ਉਪ-ਭਾਸ਼ਾਈ ਅੰਤਰ ਦੀ ਹਾਲਤ ਵਿਚ ਮਾਝੀ ਨੂੰ ਪ੍ਰਾਥਮਿਕਤਾ ਦਿੱਤੀ ਗਈ ਹੈ।

ਉਚਾਰਨ ਤੋਂ ਇਲਾਵਾ ਕਿਤੇ ਕਿਤੇ ਪੰਜਾਬੀ ਦੀ ਆਪਣੀ ਪਰੰਪਰਾ ਦਾ ਵੀ ਧਿਆਨ ਰਖਣਾ ਪਿਆ ਹੈ। 'ਸ੍ਰੀ' ਦਾ ਅਜੋਕਾ ਉਚਾਰਣ 'ਸਿਰੀ' ਹੈ । ਪਰ ਇਸ ਸ਼ਬਦ ਦੇ ਜੋੜ ਪਿਛਲੀਆਂ ਚੌਂਹ ਸਦੀਆਂ ਤੋਂ 'ਸ੍ਰੀ' ਚਲੇ ਆ ਰਹੇ ਹਨ, ਇਸ ਲਈ ਏਹੋ ਜੋੜ ਰੱਖੇ ਗਏ ਹਨ। ਸ਼ਬਦ 'ਅੰਮ੍ਰਿਤ' ਵਿਚ ਵਿਉਤਪਤੀ ਤੇ ਉਚਾਰਨ ਦੂਹਾਂ ਦੇ ਪੱਖ ਤੋਂ ਐੜੇ ਨੂੰ ਟਿੱਪੀ ਲਾਉਣ ਦੀ ਲੋੜ ਨਹੀਂ, ਪਰ ਗੁਰਮੁਖੀ ਲਿਪੀ ਦੇ ਜਨਮ ਤੋਂ ਹੀ ਇਸ ਸ਼ਬਦ ਨੂੰ 'ਅੰਮ੍ਰਿਤ' ਲਿਖਿਆ ਜਾਂਦਾ ਰਿਹਾ ਹੈ, ਇਸ ਲਈ ਇਸ ਦੇ ਜੋੜ 'ਅੰਮ੍ਰਿਤ' ਹੀ ਰੱਖੇ ਹਨ ।

ਵਿਆਕਰਨ ਦਾ ਖ਼ਾਸ ਖ਼ਿਆਲ ਰੱਖਿਆ ਗਿਆ ਹੈ । 'ਸਪਤਾਹਿਕ', 'ਦੈਨਿਕ', 'ਵਿਹਾਰਿਕ' ਆਦਿ ਵਿਸ਼ੇਸ਼ਣਾਂ ਵਿਚ ਅੰਤਿਮ 'ਕ' ਤੋਂ ਪਹਿਲੇ ਅੱਖਰ ਨੂੰ ਸਿਹਾਰੀ ਵਿਆਕਰਨ ਦੇ ਆਧਾਰ ਤੇ ਲਾਈ ਗਈ ਹੈ, ਭਾਵੇਂ ਪੰਜਾਬੀ ਉਚਾਰਨ ਵਿਚ ਇਹ ਘੱਟ ਹੀ ਸੁਣੀ ਜਾਂਦੀ ਹੈ। ਕਾਰਨ ਇਹ ਕਿ ਇਹਨਾਂ ਵਿਸ਼ੇਸ਼ਣੀ ਰੂਪਾਂ ਦਾ 'ਚਾਲਕ, ਵਾਹਕ' ਆਦਿ ਨਾਂਵਾਂ ਨਾਲੋਂ ਅੰਤਰ ਰੱਖਣਾ ਹੈ। 'ਉਹ ਮੰਨੇ, ਉਹ ਸੁਣੇ' ਆਦਿ ਦੀ ਅੰਤਿਮ ਲਾਂ ਨਾਲ ਬਿੰਦੀ ਨਹੀਂ ਲਾਈ ਗਈ, ਭਾਵੇਂ ਉਚਾਰਨ ਨਾਸਿਕੀ ਹੈ। ਏਥੇ ਵੀ ਵਿਆਕਰਨ ਨੂੰ ਧਿਆਨ ਵਿਚ ਰੱਖਿਆ ਗਿਆ ਹੈ। 'ਉਹ ਲਿਖੇ, ਉਹ ਮਾਰੇ' ਆਦਿ ਵਿਚ ਅੰਤਿਮ ਬਿੰਦੀ ਨਹੀਂ ਲਗਦੀ, ਇਸ ਲਈ 'ਮੰਨੇ', 'ਸੁਣੇ' ਵਿਚ ਵੀ ਬਿੰਦੀ ਨਹੀਂ ਲਗਣੀ ਚਾਹੀਦੀ ।

ਹਰ ਨਿਯਮ ਦੀ ਮੁਨਾਸਬ ਵਿਆਖਿਆ ਕਰਨ ਦੀ ਕੋਸ਼ਸ਼ ਕੀਤੀ ਗਈ ਹੈ। ਜਿੱਥੇ ਕਿਸੇ ਵਿਦਵਾਨ ਨੂੰ ਕੋਈ ਸ਼ੰਕਾ ਜਾਪੇ ਸਾਨੂੰ ਲਿਖਣ ਦੀ ਕਿਰਪਾ ਕੀਤੀ ਜਾਵੇ। ਇਹਨਾਂ ਨਿਯਮਾਂ ਨੂੰ ਤੇ ਸ਼ਬਦ-ਜੋੜ ਕੋਸ਼ ਨੂੰ ਵਧੇਰੇ ਉਪਯੋਗੀ ਬਣਾਉਣ ਹਿਤ ਭੇਜੇ ਗਏ ਸੁਝਾਵਾਂ ਲਈ ਅਸੀਂ ਰਿਣੀ ਹੋਵਾਂਗੇ ।

**ਪੰਜਾਬੀ ਸ਼ਬਦ-ਜੋੜ ਕੋਸ਼ ਸੈੱਲ,**
**ਪੰਜਾਬੀ ਯੂਨੀਵਰਸਿਟੀ,**
**ਪਟਿਆਲਾ**
**19 ਸਤੰਬਰ, 1979**

**ਹਰਕੀਰਤ ਸਿੰਘ**
**ਕਨਵੀਨਰ ਸ਼ਬਦ-ਜੋੜ ਸਲਾਹਕਾਰ ਕਮੇਟੀ**
**ਅਤੇ**
**ਸੰਪਾਦਕ, ਸ਼ਬਦ-ਜੋੜ ਕੋਸ਼**

# ਪੰਜਾਬੀ ਸ਼ਬਦ-ਜੋੜਾਂ ਦੇ ਕੁਝ ਚੋਣਵੇਂ ਨਿਯਮ

## ੧. ਵਿਚਾਲੇ ਜਾਂ ਅੰਤ ਵਿਚ ਹਾਹੇ ਵਾਲੇ ਸ਼ਬਦਾਂ ਦੇ ਜੋੜ

ਸ਼ਬਦ-ਜੋੜਾਂ ਬਾਰੇ ਸਭ ਤੋਂ ਵੱਧ ਭੁਲੇਖੇ ਉਹਨਾਂ ਸ਼ਬਦਾਂ ਸੰਬੰਧੀ ਹਨ ਜਿਨ੍ਹਾਂ ਦੇ ਅੰਤ ਵਿਚ ਜਾਂ ਵਿਚਾਲੇ 'ਹ' ਆਉਂਦਾ ਹੈ।[1] ਹਾਹੇ ਵਾਲੀਆਂ ਮੁੱਖ ਸ਼ਬਦ-ਸ਼੍ਰੇਣੀਆਂ ਦੇ ਜੋੜ ਹੇਠ ਲਿਖੇ ਅਨੁਸਾਰ ਨਿਸ਼ਚਿਤ ਕੀਤੇ ਗਏ ਹਨ :

(ਕ)[2] ਸਹਿ, ਕਹਿ, ਬਹਿ, ਰਹਿ;
ਸ਼ਹਿਰ, ਕਹਿਰ, ਪਹਿਰ, ਲਹਿਰ;
ਸਹਿਣਾ, ਕਹਿਣਾ, ਬਹਿਣਾ, ਰਹਿਣਾ;
ਸਹਿੰਦਾ, ਕਹਿੰਦਾ, ਬਹਿੰਦਾ, ਰਹਿੰਦਾ;
ਦਹਿਲਾ, ਨਹਿਲਾ, ਪਹਿਲਾ; ਆਦਿ ਵਿਚ ਹਾਹੇ ਨੂੰ ਸਿਹਾਰੀ ਲਗੇਗੀ।

(ਖ) ਕਿਹੜਾ, ਜਿਹੜਾ, ਵਿਹੜਾ, ਵਿਹਲਾ;
ਫਿਹਣਾ, ਮਿਹਣਾ, ਲਿਹਣਾ;
ਇਹਦਾ, ਇਹਥੋਂ, ਇਹਨਾਂ, ਇਹਨੂੰ ਆਦਿ ਵਿਚ ਹਾਹੇ ਤੋਂ ਪਹਿਲੇ ਅੱਖਰ ਨੂੰ ਸਿਹਾਰੀ ਲਗੇਗੀ।

**ਨੋਟ : ਇਸ ਸ਼੍ਰੇਣੀ ਦੇ ਸ਼ਬਦਾਂ ਵਿਚ ਜੇ ਹਾਹਾ ਸ਼ਬਦ ਦੇ ਅੰਤ ਵਿਚ ਹੋਵੇ ਤਾਂ ਸਿਹਾਰੀ ਦੀ ਥਾਂ ਪਹਿਲੇ ਅੱਖਰ ਨੂੰ ਲਾਂ ਲੱਗੇਗੀ :**
ਖੇਹ, ਥੇਹ, ਫੇਹ, ਰੇਹ, ਲੇਹ।
**ਪਰ 'ਇਹ' ਦੇ ਜੋੜ ਈੜੀ ਨੂੰ ਸਿਹਾਰੀ ਨਾਲ ਹੀ ਪ੍ਰਵਾਨ ਕਰ**

---

1. ਹਾਹੇ ਵਾਲੇ ਸ਼ਬਦਾਂ ਵਿਚ ਭੁਲੇਖੇ ਦਾ ਕਾਰਨ ਇਹ ਹੈ ਕਿ ਸ਼ਬਦਾਂ ਦੇ ਅੰਤ ਵਿਚ ਤੇ ਵਿਚਾਲੇ ਜਿੱਥੇ ਹਾਹਾ ਲਿਖਿਆ ਜਾਂਦਾ ਹੈ, 'ਹ' ਦੀ ਧੁਨੀ ਉਚਾਰੀ ਨਹੀਂ ਜਾਂਦੀ, ਸਿਰਫ਼ ਇਕ ਸਾਹ ਦਾ ਧੱਕਾ ਜਿਹਾ ਵੱਜਦਾ ਹੈ, ਜਿਸਨੂੰ ਸੁਰ (tone) ਕਹਿੰਦੇ ਹਨ। ਪੰਜਾਬੀ ਉਚਾਰਨ ਵਿਚ ਸੁਰ ਆਉਣ ਨਾਲ ਸਰਾਂ ਦੀ ਲੰਮਾਈ ਉੱਤੇ ਪ੍ਰਭਾਵ ਪਿਆ ਹੈ।

2. ਸ਼੍ਰੇਣੀ 1(ਕ) ਤੇ 2 ਵਾਲੇ ਸ਼ਬਦਾਂ ਦਾ ਪੁਰਾਣਾ ਉਚਾਰਨ ਕੁਝ ਫ਼ਰਕ ਵਾਲਾ ਸੀ, ਇਸ ਲਈ ਇਹਨਾਂ ਦੇ ਪੁਰਾਣੇ ਜੋੜ ਵੀ ਅੱਜ ਨਾਲੋਂ ਵੱਖਰੇ ਸਨ।

**ਲਏ ਗਏ ਹਨ, ਭਾਵੇਂ ਏਥੇ ਹਾਹਾ ਅੰਤ ਵਿਚ ਆਉਂਦਾ ਹੈ।**
'ਇਹ' ਦੇ ਇਹੋ ਜੋੜ ਪ੍ਰਚਲਿਤ ਹੋ ਚੁਕੇ ਹਨ, ਇਹਨਾਂ ਨੂੰ ਬਦਲਨਾ ਉਚਿਤ ਨਹੀਂ ਸਮਝਿਆ ਗਿਆ।

(ਗ) ਕਹੁ, ਬਹੁ, ਰਹੁ;
ਅਹੁਰ, ਖਹੁਰ, ਟਹੁਰ;
ਸਹੁਰਾ, ਬਹੁਤਾ, ਮਹੁਰਾ;
ਅਹੁੜੀ, ਪਹੁੰਚੀ, ਬਹੁੜੀ, ਵਹੁਟੀ; ਆਦਿ ਵਿਚ ਹਾਹੇ ਨੂੰ ਔਂਕੜ ਲਗੇਗਾ ਤੇ ਪਹਿਲਾ ਅੱਖਰ ਮੁਕਤਾ ਰਹੇਗਾ।

(ਘ) ਖੋਹ, ਗੋਹ, ਰੋਹ, ਲੋਹ;
ਗੋਹਲ, ਬੋਹਰ, ਬੋਹਲ਼, ਬੋਹੜ, ਪੋਹਲ਼ੀ, ਮੋਹਲ਼ੀ;
ਸੋਹਜ, ਸੋਹਣ, ਮੋਹਣ;
ਖੋਹਣਾ, ਟੋਹਣਾ, ਪੋਹਣਾ, ਆਦਿ ਵਿਚ ਹਾਹੇ ਤੋਂ ਪਹਿਲੇ ਅੱਖਰ ਨੂੰ ਹੋੜਾ ਲੱਗੇਗਾ।

ਪਰ ਇਸ ਨਾਲ਼ ਮਿਲ਼ਦੇ-ਜੁਲ਼ਦੇ ਉਚਾਰਨ ਵਾਲ਼ੇ ਕੁਝ ਮਾਂਗਵੇਂ (ਬਾਹਰੋਂ ਆਏ) ਸ਼ਬਦਾਂ ਵਿਚ ਪਹਿਲੇ ਅੱਖਰ ਨੂੰ ਔਂਕੜ ਲੱਗੇਗਾ:
ਸੁਹਬਤ, ਸ਼ੁਹਰਤ, ਤੁਹਮਤ, ਮੁਹਲਤ

**'ਉਹ' ਦੇ ਵੀ ਇਹੋ ਜੋੜ ਸ੍ਵੀਕਾਰ ਕੀਤੇ ਗਏ ਹਨ, ਕਿਉਂਕਿ ਇਹ ਪ੍ਰਚਲਿਤ ਹੋ ਚੁਕੇ ਹਨ।**

(ਙ) ਥੋੜ੍ਹਾ, ਠੇਲ੍ਹਾ, ਰੋੜ੍ਹਾ ਆਦਿ ਵਿਚ ਅੰਤਿਮ ਵਿਅੰਜਨ ਦੇ ਪੈਰ ਵਿਚ ਹਾਹਾ ਲੱਗੇਗਾ।[3]

2. ਕਿਹਾ, ਗਿਆ, ਪਿਆ, ਰਿਹਾ, ਆਦਿ ਦੇ ਏਹੋ ਜੋੜ ਮੰਨੇ ਗਏ ਹਨ।[4]

3. ਜ ਤੇ ਯ ਦੀ ਵਰਤੋਂ ਬਾਰੇ ਹੇਠ ਲਿਖੇ ਅਨੁਸਾਰ ਫੈਸਲੇ ਕੀਤੇ ਗਏ ਹਨ:

(ਕ) ਸੰਸਕ੍ਰਿਤ ਦੇ ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਅਰੰਭ ਵਿਚ 'ਯ' ਆਉਂਦਾ ਸੀ, ਪਰ ਪੰਜਾਬੀ ਵਿਚ ਇਹ 'ਯ' ਬਦਲ ਕੇ 'ਜ' ਹੋ ਗਿਆ, ਜਿਵੇਂ:

---

3. ਥੋਹੜਾ, ਠੇਹਲਾ, ਰੋਹੜਾ ਆਦਿ ਲਿਖਿਆਂ ਵੀ ਉਚਾਰਨ ਉਹੋ ਹੀ ਰਹੇਗਾ, ਪਰ ਇਹ ਜੋੜ ਨਿਰੁਕਤੀ ਦੇ ਪੱਖ ਤੋਂ ਠੀਕ ਨਹੀਂ ਬੈਠਦੇ, ਕਿਉਂਕਿ 'ਠੇਲ੍ਹਾ' ਸ਼ਬਦ 'ਠਿੱਲ੍ਹ' ਤੋਂ ਬਣਿਆ ਹੈ, 'ਰੋੜ੍ਹਾ' ਕਿਰਿਆ 'ਰੋੜ੍ਹ' ਤੋਂ। ਅਤੇ 'ਥੋੜ੍ਹਾ' ਤੋਂ ਨਾਂਵ ਰੂਪ 'ਥੁੜ' ਜਾਂ 'ਥੋੜ' ਸਿੱਧ ਕਰਦੇ ਹਨ ਕਿ ਹਾਹਾ ਥੱਥੇ ਤੇ ੜਾੜੇ ਦੇ ਵਿਚਾਲ਼ੇ ਨਹੀਂ ਹੋ ਸਕਦਾ।

4. ਪੁਰਾਣੀ ਪੰਜਾਬੀ ਵਿਚ ਇਸ ਸ਼੍ਰੇਣੀ ਦੇ ਸ਼ਬਦਾਂ ਦੇ ਜੋੜ ਕਹਿਆ, ਗਹਿਆ, ਪਇਆ, ਰਹਿਆ, ਆਦਿ ਸਨ, ਕਿਉਂਕਿ ਉਦੋਂ ਉਚਾਰਨ ਹੀ ਏਸੇ ਰੂਪ ਵਾਲ਼ਾ ਸੀ। ਹੁਣ ਇਹਨਾਂ ਸ਼ਬਦਾਂ ਦਾ ਉਚਾਰਨ ਬਦਲ ਚੁਕਾ ਹੈ, ਇਸ ਲਈ ਜੋੜ ਵੀ ਬਦਲਨੇ ਪਏ ਹਨ।

ਜੱਸ, ਜੱਗ, ਜਤਨ, ਜੰਤਰ, ਜਮ, ਜਾਤਰਾ, ਜਾਤਰੀ, ਜੁੱਗ, ਜੁੱਧ, ਜੋਧਾ ਜੋਗ, ਜੋਗੀ, ਆਦਿ ਵਿਚ।

ਏਵੇਂ ਹੀ ਕਈਆਂ ਸ਼ਬਦਾਂ ਦੇ ਵਿਚਾਲੇ ਆਉਣ ਵਾਲਾ 'ਜ' ਵੀ ਸੰਸਕ੍ਰਿਤ ਵਿਚ 'ਯ' ਸੀ, ਜਿਵੇਂ ਸੰਜਮ, ਸੰਜੁਗਤ, ਸੰਜੋਗ, ਭੁਜੰਗੀ, ਵਿਜੋਗ, ਵਿਜੋਗੀ ਆਦਿ ਵਿਚ।

ਸੂਰਜ, ਕਾਰਜ, ਬੀਰਜ ਦੀ ਅੰਤਿਮ ਧੁਨੀ ਵੀ ਸੰਸਕ੍ਰਿਤ ਵਿਚ ਯ ਸੀ।

ਇਹਨਾਂ ਸਬਦਾਂ ਵਿਚੋਂ ਕੁਝ ਇਕ ਵਿਚ 'ਜ' ਦੀ ਥਾਂ ਮੁੜ 'ਯ' ਦੀ ਵਰਤੋਂ ਹੋਣ ਲੱਗ ਪਈ ਹੈ। ਇਸ ਲਈ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ :

**ਪੰਜਾਬੀ ਦਾ ਠੀਕ ਰੂਪ 'ਜ' ਵਾਲਾ ਹੀ ਮੰਨਿਆ ਜਾਏਗਾ, ਅਤੇ 'ਜ' ਵਾਲੇ ਸਾਰੇ ਜੋੜ ਸ਼ੁੱਧ ਹਨ। ਪਰ ਕੁਝ ਸ਼ਬਦਾਂ ਵਿਚ ਜਿੱਥੇ 'ਯ' ਵਾਲਾ ਰੂਪ ਫੇਰ ਕਾਫ਼ੀ ਪ੍ਰਚਲਿਤ ਹੋ ਗਿਆ ਹੈ, ਉਸ ਨੂੰ ਵੀ ਸ੍ਵੀਕਾਰ ਕਰ ਲਿਆ ਜਾਵੇ।** ਇਸ ਆਧਾਰ ਤੇ ਉਪਰੋਕਤ ਸ਼ਬਦਾਂ ਵਿਚੋਂ ਕੁਝ ਇਕ ਦੇ ਯ ਵਾਲੇ ਜੋੜ ਵੀ ਠੀਕ ਮੰਨ ਲਏ ਗਏ ਹਨ, ਜਿਵੇਂ :

ਯਤਨ, ਯੰਤਰ, ਯਾਤਰਾ, ਯਾਤਰੀ, ਯੁੱਗ, ਯੁੱਧ, ਯੋਗ, ਯੋਗੀ, ਯੋਧਾ; ਸੰਯੁਕਤ, ਸੰਯੋਗ, ਵਿਯੋਗ, ਵਿਯੋਗੀ ਆਦਿ।

ਪਰ 'ਸੂਰਜ, ਕਾਰਜ, ਧੀਰਜ, ਬੀਰਜ' ਦੇ ਸਿਰਫ਼ ਏਹੋ ਜੋੜ ਠੀਕ ਮੰਨੇ ਜਾਣਗੇ।

(ਖ) ਪੰਜਾਬੀ ਸ਼ਬਦਾਂ ਦੇ ਅੰਤ ਵਿਚ 'ਯ' ਮੁਕਤਾ ਕਦੇ ਨਹੀਂ ਉਚਾਰਿਆ ਜਾਂਦਾ। ਸੰਸਕ੍ਰਿਤ ਸ਼ਬਦਾਂ ਵਿਚ ਆਉਣ ਵਾਲਾ ਅੰਤਿਮ 'ਯ' ਪੰਜਾਬੀ ਵਿਚ ਬਿਲਕੁਲ ਉੱਡ ਗਿਆ ਹੈ, ਜਾਂ ਕਿਸੇ ਸੁਰ ਵਿਚ ਬਦਲ ਗਿਆ ਹੈ। ਇਵੇਂ ਹੇਠ ਦਿੱਤੇ ਸ਼ਬਦਾਂ ਦੇ ਸ਼ੁੱਧ ਜੋੜ ਇਹ ਮੰਨੇ ਗਏ ਹਨ :

ਉਪਾ, ਆਰੀਆ, ਆਲ੍ਹਾ, ਸਤਿ (ਜਿਵੇਂ ਸਤਿਗੁਰੂ, ਸਤਿਨਾਮ ਵਿਚ), ਹਿਮਾਲਾ, ਤੁੱਲ, ਨਿਰਭੈ/ਨਿਰਭੌ, ਪਰਲੋ, ਭੈ/ਭੌ, ਭਾਰਤੀ, ਭੋਜਨਾਲਾ, ਮੱਧ, ਮੰਤਰਾਲਾ, ਮੁੱਲ, ਰਾਸ਼ਟਰੀ, ਵਿਸ਼ਾ, ਵਿਜੈ।

(ਗ) ਸ਼ਬਦ ਦੇ ਵਿਚਾਲੇ ਆਉਣ ਵਾਲਾ ਸੰਸਕ੍ਰਿਤ 'ਯ' ਸੁਰ ਵਿਚ ਬਦਲ ਗਿਆ ਹੈ,[5] ਜਿਵੇਂ—

'ਅਭਿਆਸ, ਸਭਿਅਤਾ, ਦਇਆ, ਬਿਆਜ, ਵਿਅਰਥ, ਵਿਅੰਜਨ, ਵਪਾਰ,

---

5. ਪੰਜਾਬੀ ਉਚਾਰਨ ਦੀ ਅਜੋਕੀ ਰੁਚੀ ਇਹ ਹੈ ਕਿ ਸ਼ਬਦਾਂ ਦੇ ਵਿਚਾਲੇ ਆਉਣ ਵਾਲੇ ਅੱਧ ਸੁਰ-ਯ ਤੇ ਵ-ਨੂੰ ਸੁਰ ਵਿਚ ਬਦਲ ਦਿੱਤਾ ਜਾਂਦਾ ਹੈ; ਇਸ ਆਧਾਰ ਤੇ ਅਜਿਹੇ ਸ਼ਬਦਾਂ ਦੇ ਸੁਰ ਵਾਲੇ ਰੂਪ ਨੂੰ ਸ਼ੁੱਧ ਪੰਜਾਬੀ ਰੂਪ ਮੰਨਿਆ ਜਾਏਗਾ, ਭਾਵੇਂ ਕੁਝ ਵਿਸ਼ੇਸ਼ ਸ਼ਬਦਾਂ ਵਿਚ ਤੇ ਵਿਸ਼ੇਸ਼ ਹਾਲਤਾਂ ਵਿਚ 'ਯ' ਜਾਂ 'ਵ' ਵਾਲੇ ਰੂਪ ਵੀ ਰੱਖੇ ਜਾ ਸਕਦੇ ਹਨ।

ਸ਼ੁੱਧ ਪੰਜਾਬੀ ਰੂਪ ਹਨ।

4. (ਕ) ਜਿਨ੍ਹਾਂ ਸ਼ਬਦਾਂ ਦਾ ਮੂਲ 'ਵ' ਪੰਜਾਬੀ ਉਚਾਰਨ ਵਿਚ 'ਬ' ਬਣ ਗਿਆ ਹੈ ਉਹਨਾਂ ਦਾ ਪੰਜਾਬੀ ਵਾਲ਼ਾ ਰੂਪ ਠੀਕ ਮੰਨਿਆ ਗਿਆ, ਅਤੇ—
'ਸਰਬ, ਪੂਰਬ (ਦਿਸ਼ਾ ਲਈ), ਬਸੰਤ, ਬੱਜਰ, ਬਣ, ਬਣਬਾਸ, ਬਰਸੀ, ਬਾਣੀ, ਬਿਕਰਮਾਜੀਤ—ਸ਼ੁੱਧ ਜੋੜ ਮੰਨੇ ਗਏ।

(ਖ) 'ਪੂਰਵ' ਨੂੰ 'ਪੂਰਬ' ਨਾਲੋਂ ਵੱਖਰਾ ਸ਼ਬਦ 'ਪਹਿਲਾ, ਪਿਛਲਾ' ਆਦਿ ਦੇ ਅਰਥਾਂ ਵਿਚ ਸ੍ਵੀਕਾਰ ਕੀਤਾ ਗਿਆ, ਜਿਵੇਂ 'ਪੂਰਵ-ਕਾਲ', 'ਪੂਰਵ-ਵਰਤੀ' ਆਦਿ ਵਿਚ।

(ਗ) ਸ਼ਬਦਾਂ ਦੇ ਵਿਚਾਲ਼ੇ ਆਉਣ ਵਾਲ਼ਾ 'ਵ' ਕਈਆਂ ਹਾਲਤਾਂ ਵਿਚ ਸੁਰ ਵਿਚ ਬਦਲ ਗਿਆ ਹੈ। ਅਜਿਹੇ ਸ਼ਬਦਾਂ ਦਾ ਸੁਰ ਵਾਲ਼ਾ ਰੂਪ ਠੀਕ ਮੰਨਿਆ ਗਿਆ:

ਸੁਆਦ, ਸੁਆਮੀ, ਦੁਆਰਾ ਆਦਿ

(ਘ) ਪਰ ਨਾਲ਼ ਹੀ ਸ੍ਵੀਕਾਰ ਕੀਤਾ ਗਿਆ ਕਿ ਅਜੇ ਕੁਝ ਹੋਰ ਸਮੇਂ ਤਕ 'ਸ੍ਵਾਦ', 'ਸ੍ਵਾਮੀ', 'ਦ੍ਵਾਰਾ' ਆਦਿ ਪੈਰ ਵਿਚ 'ਵ' ਵਾਲ਼ੇ ਜੋੜਾਂ ਨੂੰ ਵੀ ਬਰਦਾਸ਼ਤ ਕੀਤਾ ਜਾਵੇ।

(ਙ) 'ਗੁਰਦਵਾਰਾ' ਦੇ ਇਹ ਜੋੜ ਪ੍ਰਚਲਿਤ ਹੋ ਚੁਕੇ ਹਨ, ਇਸ ਲਈ ਇਹਨਾਂ ਨੂੰ ਅਪਣਾ ਲਿਆ ਗਿਆ।

(ਚ) 'ਸਵਾਲ' ਤੇ 'ਜਵਾਬ' ਦੇ ਇਹੋ ਜੋੜ ਠੀਕ ਮੰਨੇ ਹਨ।

5. ਪਿਛਲੇ ਕੁਝ ਸਾਲਾਂ ਤੋਂ, ਹਿੰਦੀ ਦੇ ਪ੍ਰਭਾਵ ਕਾਰਨ, ਸ ਤੇ ਸ਼ ਦੀ ਵਰਤੋਂ ਸੰਬੰਧੀ ਕਾਫ਼ੀ ਭੁਲੇਖੇ ਉਤਪੰਨ ਹੋ ਗਏ ਹਨ। ਕਈ ਸ਼ਬਦ ਜਿਨ੍ਹਾਂ ਦੇ ਮੂਲ ਪੰਜਾਬੀ ਉਚਾਰਨ ਵਿਚ 'ਸ' ਦੀ ਧੁਨੀ ਆਉਂਦੀ ਹੈ, ਅੱਜ ਕੁਝ ਪੰਜਾਬੀਆਂ ਦੁਆਰਾ 'ਸ਼' ਨਾਲ਼ ਉਚਾਰੇ ਜਾਂਦੇ ਹਨ। ਕਮੇਟੀ ਨੇ ਵਿਚਾਰ ਉਪਰੰਤ ਨਿਰਨਾ ਕੀਤਾ ਹੈ ਕਿ ਅਜਿਹੇ ਸ਼ਬਦਾਂ ਦੇ ਪੰਜਾਬੀ ਵਾਲ਼ੇ ਰੂਪ ਨੂੰ ਪਹਿਲ ਦਿੱਤੀ ਜਾਵੇ, ਪਰ ਜਿਹੜੇ ਸ਼ਬਦਾਂ ਦਾ 'ਸ਼' ਵਾਲ਼ਾ ਰੂਪ ਪ੍ਰਚਲਿਤ ਭਾਸ਼ਾ ਵਿਚ ਵਰਤਿਆ ਜਾ ਰਿਹਾ ਹੈ, ਉਹਨਾਂ ਦੇ ਜੋੜ 'ਸ' ਤੇ 'ਸ਼' ਦੋਹਾਂ ਨਾਲ਼ ਠੀਕ ਮੰਨ ਲਏ ਜਾਣ। ਪਰ ਪੰਜਾਬੀ ਦੇ ਹਰ ਸ਼ਬਦ ਵਿਚ 'ਸ ਦੀ ਥਾਂ 'ਸ਼' ਦੀ ਵਰਤੋਂ ਪੰਜਾਬੀ ਦੇ ਸੁਭਾ ਦੇ ਅਨੁਕੂਲ ਨਹੀਂ। ਸੰਸਕ੍ਰਿਤ ਸ਼ ਤੇ ਥ ਪ੍ਰਾਕ੍ਰਿਤ ਕਾਲ ਵਿਚ ਹੀ 'ਸ' ਵਿਚ ਬਦਲ ਗਏ ਸਨ। ਹੁਣ 'ਸ' ਨੂੰ ਛੱਡ ਦੇ 'ਸ਼' ਲਿਖਣਾ ਪੰਜਾਬੀ ਦਾ ਰੂਪ ਵਿਗਾੜ ਦੇਵੇਗਾ। ਇਸ ਫ਼ੈਸਲੇ ਅਨੁਸਾਰ ਹੇਠ ਲਿਖੇ ਜੋੜ ਪ੍ਰਵਾਨ ਕੀਤੇ ਗਏ:

ਸਰਧਾ/ਸ਼ਰਧਾ, ਸਰਨ/ਸ਼ਰਨ, ਸੁੱਧ/ਸ਼ੁੱਧ, ਸੁਧਾਈ, ਸੁਭ/ਸ਼ੁਭ, ਸੂਮ, ਸੋਧ, ਸੋਭਾ; ਸੰਗਰਾਂਦ, ਸੰਸਾ, ਕੇਸ, ਦੇਸ, ਧਰਮਸਾਲ਼ਾ ਪਸ਼ੂ, ਪ੍ਰਸਾਦ

(ਜਿਵੇਂ : ਕੜਾਹ ਪ੍ਰਸ਼ਾਦ), ਪ੍ਰਸਾਦ (=ਕਿਰਪਾ) ਆਦਿ । **'ਸ੍ਰੀ'** ਤੇ **'ਦੇਸ'** ਦੇ ਏਹੋ ਜੋੜ ਪ੍ਰਵਾਨ ਕੀਤੇ ਗਏ, ਅਤੇ **'ਉਤਸ਼ਾਹ'** ਨੂੰ ਪੰਜਾਬੀ ਉਚਾਰਨ ਅਨੁਸਾਰ 'ਸ਼' ਨਾਲ ਲਿਖਣਾ ਉਚਿਤ ਸਮਝਿਆ ਗਿਆ । ਨਾਲ਼ ਹੀ ਪਾਸ ਕੀਤਾ ਗਿਆ ਕਿ 'ਸੰਸਕ੍ਰਿਤ' ਤੇ ਹੋਰਨਾ ਭਾਸ਼ਾਵਾਂ ਤੋਂ ਨਵੇਂ ਅਪਨਾਏ ਜਾਣ ਵਾਲ਼ੇ ਸ਼ਬਦਾਂ ਦਾ ਮੂਲ 'ਸ਼' ਕਾਇਮ ਰੱਖਿਆ ਜਾਏ, ਅਤੇ ਸੰਸਕ੍ਰਿਤ ਥ ਨੂੰ ਵੀ ਪੰਜਾਬੀ ਵਿਚ 'ਸ਼' ਹੀ ਮੰਨਿਆ ਜਾਏ ।

6. ਪੰਜਾਬੀ ਵਿਚ ਣ ਦੀ ਵਰਤੋਂ ਬਾਰੇ ਵਿਸਤਾਰ ਨਾਲ਼ ਵਿਚਾਰ ਕੀਤੀ ਗਈ ਅਤੇ ਪ੍ਰਵਾਨ ਕੀਤਾ ਗਿਆ ਕਿ 'ਣ' ਦੀ ਧੁਨੀ ਦਾ ਪੰਜਾਬੀ ਉਚਾਰਨ ਵਿਚ ਵਿਸ਼ੇਸ਼ ਥਾਂ ਹੈ, ਇਸ ਲਈ ਸ਼ਬਦ-ਜੋੜ ਪੰਜਾਬੀ ਦੇ ਸੁਭਾ ਦੇ ਅਨੁਕੂਲ ਰੱਖੇ ਜਾਣ, ਅਤੇ ਹਿੰਦੀ, ਜਾਂ ਕਿਸੇ ਹੋਰ ਭਾਸ਼ਾ ਦੀ ਰੀਸੇ ਪੰਜਾਬੀ 'ਣ' ਨੂੰ 'ਨ' ਵਿਚ ਨਾ ਬਦਲਿਆ ਜਾਵੇ । ਇਸ ਸੰਬੰਧ ਵਿਚ ਹੇਠ ਲਿਖੇ ਫ਼ੈਸਲੇ ਕੀਤੇ ਗਏ :

(ਕ) ਕਾਣਾ, ਖਾਣਾ, ਜੀਵਣ, ਤਾਣਾ, ਥਾਣਾ, ਥਾਣੇਦਾਰ, ਪਾਣੀ, ਮਣ, ਮਾਣ– ਸ਼ੁੱਧ ਜੋੜ ਹਨ, ਇਹਨਾਂ ਵਿਚੋਂ ਕਿਸੇ ਸ਼ਬਦ ਨੂੰ ਨੰਨੇ ਨਾਲ਼ ਲਿਖਣਾ ਠੀਕ ਨਹੀਂ ।

(ਖ) ਹਿੰਦੀ ਦੇ ਉਲਟ, ਪੰਜਾਬੀ ਦੀ ਅਮਿਤ ਕਿਰਿਆ (infinitive verb) ਕਿਰਿਆ-ਮੂਲ ਨਾਲ਼ ਪਿਛੇਤਰ -ਣਾ ਲਾ ਕੇ ਬਣਦੀ ਹੈ : ਖਾਣਾ, ਜਾਣਾ, ਜਾਗਣਾ, ਤੱਕਣਾ, ਫਸਣਾ, ਲਿਖਣਾ ਆਦਿ । ਏਥੇ ਣਾਣੇ ਦੀ ਥਾਂ ਨੰਨਾ ਲਿਖਣਾ ਗ਼ਲਤ ਹੈ ।

(ਗ) **ਆਧੁਨਿਕ ਪੰਜਾਬੀ ਵਿਚ 'ਰ, ਲ਼, ੜ ਤੇ ਣ' ਤੋਂ ਪਿੱਛੋਂ 'ਣ' ਦੀ ਧੁਨੀ ਨਹੀਂ ਉਚਾਰੀ ਜਾਂਦੀ । ਸੰਸਕ੍ਰਿਤ ਸ਼ਬਦਾਂ ਦਾ ਅਜਿਹੀ ਸਥਿਤੀ ਵਿਚ ਆਉਣ ਵਾਲ਼ਾ 'ਣ' ਹੁਣ 'ਨ' ਵਿਚ ਬਦਲ ਜਾਂਦਾ ਹੈ । ਇਸ ਲਈ ਸਧਾਰਨ, ਸੰਪੂਰਨ, ਸਰਨ, ਕਾਰਨ, ਪੂਰਨ ਸ਼ੁੱਧ ਪੰਜਾਬੀ ਰੂਪ ਹਨ; ਏਥ ਅੰਤਿਮ ਨੰਨੇ ਦੀ ਥਾਂ ਣਾਣਾ ਲਿਖਣਾ ਠੀਕ ਨਹੀਂ ।**

ਏਵੇਂ ਹੀ ਜੇ ਕਿਰਿਆ-ਮੂਲ (verbal root) ਦੀ ਅੰਤਿਮ ਧੁਨੀ ਰ, ਲ਼, ੜ ਜਾਂ ਣ ਹੋਵੇ ਤਾਂ ਉੱਤੇ (ਖ) ਵਿਚ ਦਿੱਤੇ ਨਿਯਮ ਦੇ ਉਲਟ ਅਮਿਤ ਕਿਰਿਆ ਬਣਾਉਣ ਲਈ ਨੰਨਾ ਲੱਗੇਗਾ, ਜਿਵੇਂ :

ਕਰਨਾ, ਤਰਨਾ, ਗਲ਼ਨਾ, ਵਲ਼ਨਾ, ਸਾੜਨਾ, ਚੜ੍ਹਨਾ, ਉਣਨਾ, ਪੁਣਨਾ,[6] ਜਾਣਨਾ ਮਾਣਨਾ

6. ਅਜੋਕੇ ਪੰਜਾਬੀ ਉਚਾਰਨ ਦੀ ਇਕ ਵਿਸ਼ੇਸ਼ ਰੁਚੀ ਇਹ ਹੈ ਕਿ -ਣ-ਅੰਤਿਤ ਕਿਰਿਆ ਮੂਲ ਤੋਂ ਅਮਿਤ ਕਿਰਿਆ ਬਣਾਉਣ ਲਈ, ਇਸ ਅੰਤਿਮ 'ਣ' ਨੂੰ 'ਨ' ਵਿਚ ਬਦਲਕੇ ਪਿਛੇਤਰ -ਣਾ ਲਾ ਦਿੱਤਾ ਜਾਂਦਾ ਹੈ, ਜਿਵੇਂ—ਜਾਣ ਤੋਂ ਜਾਨਣਾ, ਤਾਣ ਤੋਂ ਤਾਨਣਾ, ਮਾਣ ਤੋਂ ਮਾਨਣਾ । ਪਰ ਇਹ ਰੁਚੀ ਹਰ ਥਾਂ ਕਾਟ ਨਹੀਂ ਕਰਦੀ, -ਉਣ ਤੋਂ ਉਣਨਾ, ਪੁਣ ਤੋਂ ਪੁਣਨਾ ਹੀ ਬਣਦੇ ਹਨ ।

(ਘ) ਕੁਝ ਵਿਦਵਾਨਾਂ ਵਲੋਂ ਸੁਝਾ ਮਿਲਿਆ ਹੈ ਕਿ ਸੰਸਕ੍ਰਿਤ ਤੋਂ ਨਵੇਂ ਅਪਣਾਏ ਜਾਣ ਵਾਲੇ ਸ਼ਬਦਾਂ ਦੇ ਪਿਛੇਤਰ 'ਕਰਣ' ਦੇ ਇਹੋ ਜੋੜ ਰੱਖ ਲਏ ਜਾਣ। ਕਮੇਟੀ ਵਿਚ ਇਹ ਸੁਝਾ ਪੇਸ਼ ਕਰਨ ਤੇ ਬਹੁਮਤ ਇਸ ਦੇ ਵਿਰੋਧ ਵਿਚ ਰਿਹਾ। **ਇਵ ਇਸ ਪਿਛੇਤਰ ਦਾ ਪੰਜਾਬੀ ਰੂਪ 'ਕਰਨ' ਮੰਨਿਆ ਗਿਆ, ਜਿਵੇਂ : ਉਦਯੋਗੀਕਰਨ, ਸਨਅਤੀਕਰਨ, ਰਾਸ਼ਟਰੀਕਰਨ, ਵਿਆਕਰਨ ਆਦਿ ਵਿਚ।**

(ਙ) ਸ਼ਬਦ 'ਰਣ' ਦੇ ਏਹੋ ਜੋੜ ਪ੍ਰਵਾਨ ਕਰ ਲਏ ਗਏ, ਕਿਉਂਕਿ ਪੰਜਾਬੀ ਉਚਾਰਨ ਵੀ 'ਰਣ' ਹੀ ਹੈ। ਏਸੇ ਆਧਾਰ ਤੇ ਨਿੱਜੀ ਨਾਂਵਾਂ, ਰਣਜੀਤ, ਰਣਜੋਧ, ਰਣਧੀਰ, ਰਣਬੀਰ, ਆਦਿ ਦੇ ਇਹ ਜੋੜ ਹੀ ਠੀਕ ਮੰਨੇ ਗਏ।

**7. ਸ਼, ਖ਼, ਗ਼, ਜ਼, ਫ਼ ਸੰਬੰਧੀ ਨਿਯਮ**

(ਕ) ਪ੍ਰਵਾਨ ਕੀਤਾ ਗਿਆ ਹੈ ਕਿ ਸ਼, ਖ਼, ਗ਼, ਜ਼ ਤੇ ਫ਼ ਪੰਜਾਬੀ ਦੀਆਂ ਸੁਤੰਤਰ ਧੁਨੀਆਂ ਹਨ, ਇਹਨਾਂ ਨੂੰ ਲਿਖਤ ਵਿਚ ਅੰਕਿਤ ਕਰਨ ਲਈ ਪ੍ਰਚਲਿਤ ਪ੍ਰਥਾ ਅਨੁਸਾਰ, ਸੱਸੇ, ਖੱਖੇ, ਗੱਗੇ ਆਦਿ ਦੇ ਪੈਰ ਵਿਚ ਬਿੰਦੀ ਲਾਈ ਜਾਵੇ।

(ਖ) **ਕਿਉਂਕਿ ਇਹ ਵੱਖਰੀਆਂ ਧੁਨੀਆਂ ਹਨ, ਇਸ ਲਈ ਕੋਸ਼ ਵਿਚ ਇਹਨਾਂ ਧੁਨੀਆਂ ਨਾਲ ਅਰੰਭ ਹੋਣ ਵਾਲੇ ਸ਼ਬਦ ਵੱਖਰੀ ਪੱਟੀ ਵਿਚ ਰੱਖੇ ਜਾਣ।** ਸ਼ਬਦਾਂ ਦੇ ਵਿਚਾਲੇ ਜਾਂ ਅੰਤ ਵਿਚ ਆਉਣ ਦੀ ਹਾਲਤ ਵਿਚ ਵੀ ਸ਼ ਨੂੰ ਸ ਨਾਲੋਂ, ਖ਼ ਨੂੰ ਖ ਨਾਲੋਂ, ਗ਼ ਨੂੰ ਗ ਨਾਲੋਂ (ਆਦਿ) ਵੱਖਰਾ ਸਮਝਿਆ ਜਾਵੇ।

(ਗ) **ਕ੍ਰਮ ਦੇ ਪੱਖ ਤੋਂ 'ਸ਼' ਨੂੰ 'ਸ' ਤੋਂ ਪਿੱਛੋਂ, 'ਖ਼' ਨੂੰ 'ਖ' ਤੋਂ ਪਿੱਛੋਂ, 'ਗ਼' ਨੂੰ 'ਗ' ਤੋਂ ਪਿੱਛੋਂ, ਅਤੇ ਇਵੇਂ ਹੀ 'ਜ਼' ਨੂੰ 'ਜ' ਤੋਂ ਅਤੇ 'ਫ਼' ਨੂੰ 'ਫ' ਤੋਂ ਪਿੱਛੋਂ ਰੱਖਿਆ ਜਾਵੇ।**

**8. 'ਲ਼' ਦੀ ਸਥਿਤੀ**

**ਮੰਨਿਆ ਗਿਆ ਕਿ 'ਲ਼' ਪੰਜਾਬੀ ਵਿਚ 'ਲ' ਨਾਲੋਂ ਵੱਖਰੀ ਅਤੇ ਸੁਤੰਤਰ ਧੁਨੀ ਹੈ, ਕਿਉਂਕਿ ਕਈਆਂ ਸ਼ਬਦਾਂ ਵਿਚ 'ਲ਼' ਦੀ ਥਾਂ 'ਲ' ਵਰਤਿਆਂ ਅਰਥ ਬਦਲ ਜਾਂਦੇ ਹਨ :**

| | |
|---|---|
| ਗੋਲੀ | ਗੋਲ਼ੀ |
| ਤਲਾ | ਤਲ਼ਾ (ਪਕੌੜੇ ਤਲ਼ਾ) |
| ਦਲ (ਸੈਨਾ ਦਲ) | ਦਲ਼ (ਦਾਲ਼ ਦਲ਼) |
| ਬਾਲ (ਬਾਲ ਬੱਚੇ) | ਬਾਲ਼ (ਅੱਗ ਬਾਲ਼) |

ਇਸ ਲਈ ਇਸ ਧੁਨੀ ਨੂੰ ਲੱਲੇ ਦੇ ਪੈਰ ਵਿਚ ਬਿੰਦੀ ਲਾ ਕੇ ਲਿਖਤ ਵਿਚ ਵੱਖਰਾ

ਅੰਕਿਤ ਕਰਨ ਦਾ ਫ਼ੈਸਲਾ ਕੀਤਾ ਗਿਆ। ਅਤੇ ਇਹ ਵੀ ਨਿਰਨਾ ਕੀਤਾ ਗਿਆ ਕਿ ਗੁਰਮੁਖੀ ਪੈਂਤੀ ਦੀ ਆਖ਼ਰੀ ਪੰਕਤੀ ਵਿਚ ਸ਼, ਖ਼, ਗ਼ ਆਦਿ ਦੇ ਨਾਲ ਲ਼ ਵੀ ਲਿਖਿਆ ਜਾਵੇ।

**ਕੋਸ਼ ਦੇ ਅੱਖਰ-ਕ੍ਰਮ ਵਿਚ 'ਲ਼' ਨੂੰ 'ਲ' ਤੋਂ ਪਿੱਛੋਂ ਰੱਖਿਆ ਜਾਵੇ।**

**9. ਨਾਸਿਕਤਾ ਦੀ ਵਰਤੋਂ**

(ੳ) ਪੰਜਾਬੀ ਉਚਾਰਨ ਵਿਚ ਪਿਛਲੀਆਂ ਦੋ'ਹ ਸਦੀਆਂ ਦੇ ਦੌਰਾਨ ਨਾਸਿਕਤਾ (nasalization) ਬਹੁਤ ਵਧੀ ਹੈ। ਅਜੋਕੇ ਉਚਾਰਨ ਵਿਚ ਇਕੱਠੇ ਆਉਣ ਵਾਲ਼ੇ ਦੋ ਜਾਂ ਵਧੇਰੇ ਸੁਰਾਂ ਵਿਚੋਂ ਜੇ ਇਕ ਨਾਸਿਕੀ ਹੋਵੇ ਤਾਂ ਬਾਕੀ ਸਾਰੇ ਵੀ ਨਾਸਿਕੀ ਹੋ ਜਾਂਦੇ ਹਨ। ਉਦਾਹਰਨ ਲਈ ਵਿਆਕਰਨ ਦੇ ਆਧਾਰ ਤੇ ਸ਼ਬਦ 'ਆਈਆਂ' ਦਾ ਸਿਰਫ਼ ਅੰਤਿਮ -ਆਂ ਨਾਸਿਕੀ ਹੋਣਾ ਚਾਹੀਦਾ ਹੈ, ਪਰ ਇਸਦਾ ਆਮ ਉਚਾਰਨ 'ਆਂਈਂਆਂ' ਹੈ, ਅਰਥਾਤ ਸਾਰੇ ਸੁਰ ਨਾਸਿਕੀ ਹੋ ਜਾਂਦੇ ਹਨ।

ਨਾਸਿਕੀ ਵਿਅੰਜਨਾਂ (ਙ, ਞ, ਣ, ਨ, ਮ) ਤੋਂ ਪਹਿਲਾਂ ਆਉਣ ਵਾਲ਼ਾ ਹਰ ਸੁਰ ਉਚਾਰਨ ਵਿਚ ਆਪਣੇ ਆਪ ਨਾਸਿਕੀ ਹੋ ਜਾਂਦਾ ਹੈ, ਅਤੇ ਇਹਨਾਂ ਵਿਅੰਜਨਾਂ ਤੋਂ ਪਿੱਛੋਂ ਆਉਣ ਵਾਲ਼ਾ ਸੁਰ ਆਮ ਤੌਰ ਤੇ ਨਾਸਿਕੀ ਹੋ ਜਾਂਦਾ ਹੈ। ਅਸੀਂ ਸ਼ਬਦ 'ਰਾਮ' ਨੂੰ 'ਰਾਂਮ' ਉਚਾਰਦੇ ਹਾਂ, ਤੇ 'ਜਾਣਾ' ਦਾ ਉਚਾਰਨ ਸਾਰੇ ਪੰਜਾਬੀ 'ਜਾਂਣਾਂ' ਕਰਦੇ ਹਨ। ਇੰਞ ਸਾਡੇ ਉਚਾਰਨ ਵਿਚ ਬੇਲੋੜੀ ਨਾਸਿਕਤਾ ਕਾਫ਼ੀ ਵਧ ਗਈ ਹੈ।

ਨਾਸਿਕਤਾ ਸੰਬੰਧੀ ਇਸ ਰੁਚੀ ਨੂੰ ਧਿਆਨ ਵਿਚ ਰਖਦਿਆਂ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ **ਲਿਖਤ ਵਿਚ ਬਿੰਦੀ ਜਾਂ ਟਿੱਪੀ ਸਿਰਫ਼ ਓਥੇ ਲਾਈ ਜਾਵੇ ਜਿੱਥੇ ਵਿਆਕਰਨ ਦੇ ਪੱਖ ਤੋਂ ਇਸਦੀ ਲੋੜ ਹੈ।** ਹੇਠ ਲਿਖੇ ਸ਼ਬਦਾਂ ਦੇ ਜੋੜ ਉਦਾਹਰਨ ਦੇ ਰੂਪ ਵਿਚ ਪੇਸ਼ ਹਨ :

(i) ਆਈਆਂ, ਸੁਣੀਆਂ, ਗੁਆਈਆਂ, ਵਰਗੇ ਸ਼ਬਦਾਂ ਵਿਚ ਸਿਰਫ਼ ਅੰਤਿਮ -ਆਂ ਦੇ ਕੰਨੇ ਉਤੇ ਬਿੰਦੀ ਲੱਗੇਗੀ।

(ii) 'ਤੂੰ ਸੁਣੇਂ, ਤੂੰ ਭੁੰਨੇਂ, ਤੂੰ ਮੰਨੇਂ' ਵਿਚ ਅੰਤਿਮ ਅੱਖਰ ਨੂੰ ਲੱਗੀ ਲਾਂ ਨਾਲ਼ ਬਿੰਦੀ ਲੱਗੇਗੀ, ਕਿਉਂਕਿ 'ਤੂੰ ਕਰੇਂ, ਤੂੰ ਪੜ੍ਹੇਂ, ਤੂੰ ਲਿਖੇਂ' ਵਿਚ ਬਿੰਦੀ ਲਗਦੀ ਹੈ।

ਪਰ 'ਉਹ ਸੁਣੇ, ਉਹ ਮੰਨੇ' ਵਿਚ ਲਾਂ ਨਾਲ ਬਿੰਦੀ ਨਹੀਂ ਲੱਗੇਗੀ, ਕਿਉਂਕਿ 'ਉਹ ਕਰੇ, ਉਹ ਪੜ੍ਹੇ, ਉਹ ਲਿਖੇ' ਆਦਿ ਵਿਚ ਬਿੰਦੀ ਨਹੀਂ ਲਗਦੀ।

(iii) ਮੁੰਢਾ, ਕਿੰਨਾ, ਜਿੰਨਾ, ਲੰਡਾ, ਲੰਮਾ ਆਦਿ ਵਿਸ਼ੇਸ਼ਣਾ ਦੇ ਅੰਤਿਮ ਕੰਨੇ ਉੱਤੇ ਬਿੰਦੀ ਨਹੀਂ ਲੱਗੇਗੀ, ਕਿਉਂਕਿ, 'ਛੋਟਾ, ਨਿੱਕਾ, ਵੱਡਾ,

ਮਾੜਾ, ਮਟਾ ਆਦਿ ਵਿਚ ਬਿੰਦੀ ਨਹੀਂ ਲਗਦੀ।

(ਖ) ਕੰਨ, ਕੰਮ, ਚੰਨ, ਚੰਮ, ਜੰਞ, ਡੰਮ੍ਹਣਾ, ਕੰਮੀ, ਲੰਮਾ ਆਦਿ ਵਿਚ ਟਿੱਪੀ ਦੀ ਥਾਂ ਅਧਕ ਲਾਇਆਂ ਵੀ ਉਚਾਰਨ ਵਿਚ ਫ਼ਰਕ ਨਹੀਂ ਪੈਂਦਾ। ਪਰ ਸ਼ਬਦ-ਜੋੜਾਂ ਵਿਚ ਇਕਸਾਰਤਾ ਰੱਖਣ ਲਈ ਅਜਿਹੇ ਸ਼ਬਦਾਂ ਵਿਚ ਟਿੱਪੀ ਲਾਉਣ ਦਾ ਫ਼ੈਸਲਾ ਕੀਤਾ ਗਿਆ।

## 10. ਹ੍ਰਸਵ ਸੁਰਾਂ ਦੀ ਵਰਤੋਂ

ਪਿਛਲੇ ਦੋ ਸੌ ਸਾਲਾਂ ਵਿਚ ਪੰਜਾਬੀ ਉਚਾਰਨ ਵਿਚ ਇਹ ਰੁਚੀ ਵੀ ਪ੍ਰਬਲ ਹੋ ਗਈ ਹੈ ਕਿ ਸ਼ਬਦਾਂ ਦੇ ਅੰਤ ਵਿਚ ਹ੍ਰਸਵ ਸੁਰਾਂ (ਸਿਹਾਰੀ ਤੇ ਔਂਕੜ) ਦਾ ਉਚਾਰਨ ਨਹੀਂ ਕੀਤਾ ਜਾਂਦਾ, ਅਤੇ ਸ਼ਬਦਾਂ ਦੇ ਅਰੰਭ ਵਾਲੇ ਅਤੇ ਵਿਚਾਲੇ ਵਾਲੇ ਵਿਅੰਜਨ ਨੂੰ ਲਗੇ ਹ੍ਰਸਵ ਸੁਰ ਵੀ, ਕਈਆਂ ਹਾਲਤਾਂ ਵਿਚ, ਲੋਪ ਹੋ ਗਏ ਹਨ। ਪੰਜਾਬੀ ਉਚਾਰਨ ਨੂੰ ਧਿਆਨ ਵਿਚ ਰੱਖ ਕੇ ਸਿਹਾਰੀ ਤੇ ਔਂਕੜ ਦੀ ਵਰਤੋਂ ਸੰਬੰਧੀ ਹੇਠ ਲਿਖੇ ਫ਼ੈਸਲੇ ਕੀਤੇ ਗਏ :

(ਕ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿਚ ਅੰਤਿਮ ਵਿਅੰਜਨ ਨੂੰ ਸਿਹਾਰੀ ਲਗਦੀ ਹੈ, ਪਰ ਪੰਜਾਬੀ ਵਿਚ ਬਿਹਾਰੀ ਹੋ ਗਈ ਹੈ ਜਾਂ ਸਿਹਾਰੀ ਲੋਪ ਹੋ ਗਈ ਹੈ। ਇਹਨਾਂ ਦੇ ਪੰਜਾਬੀ ਸ਼ਬਦ-ਜੋੜ ਇੰਞ ਹਨ :

| | |
|---|---|
| ਉਨਤੀ | ਬੁੱਧੀ (ਜਾਂ ਬੁੱਧ) |
| ਸ੍ਰਿਸ਼ਟੀ | ਭਗਤੀ |
| ਕ੍ਰਾਂਤੀ | ਭੂਮੀ |
| ਜਾਤੀ (ਜਾਂ ਜਾਤ) | ਵਿਅਕਤੀ |
| ਦ੍ਰਿਸ਼ਟੀ | ਵ੍ਰਿਧੀ |
| ਪੁਸ਼ਟੀ | ਰਿਸ਼ੀ |

(ਖ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿਚ ਅੰਤਿਮ ਵਿਅੰਜਨ ਨੂੰ ਔਂਕੜ ਲਗਦਾ ਹੈ, ਪਰ ਪੰਜਾਬੀ ਵਿਚ ਦੁਲੈਂਕੜੇ ਲੱਗਣਗੇ, ਜਾਂ ਅੰਤਿਮ ਵਿਅੰਜਨ ਮੁਕਤਾ ਰਹਿ ਜਾਏਗਾ :

ਸ਼ਤਰੂ
ਸਾਧੂ (ਜਾਂ ਸਾਧ)
ਗੁਰੂ (ਜਾਂ ਗੁਰ)
ਪਸ਼ੂ
ਲਘੂ

(ਗ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿਚ ਵਿਚਾਲੇ ਆਉਣ ਵਾਲੇ ਵਿਅੰਜਨ ਨੂੰ

ਲੱਗੀ ਸਿਹਾਰੀ ਜਾਂ ਔਂਕੜ ਪੰਜਾਬੀ ਉਚਾਰਨ ਵਿਚ ਕਾਇਮ ਨਹੀਂ ਰਿਹਾ। ਇਹਨਾਂ ਦੇ ਪੰਜਾਬੀ ਰੂਪ ਵਾਲ਼ੇ ਜੋੜ ਠੀਕ ਮੰਨੇ ਗਏ :

| **ਮੂਲ ਰੂਪ** | **ਪੰਜਾਬੀ ਰੂਪ** |
|---|---|
| ਕਠਿਨ | ਕਠਨ |
| ਮੰਦਿਰ | ਮੰਦਰ |
| ਵਣਿਜ | ਵਣਜ |
| ਚਤੁਰ | ਚਤਰ |
| ਠਾਕੁਰ | ਠਾਕਰ |
| ਬਹਾਦੁਰ | ਬਹਾਦਰ |

ਪਰ 'ਭੂਮਿਕਾ' ਦੀ ਸਿਹਾਰੀ ਕਾਇਮ ਰਹੇਗੀ, ਕਿਉਂਕਿ ਇਹ ਜੋੜ ਪ੍ਰਚਲਿਤ ਹੋ ਚੁਕੇ ਹਨ।

(ਘ) ਅਰਬੀ-ਫ਼ਾਰਸੀ ਮੂਲ ਦੇ ਜਿਨ੍ਹਾਂ ਸ਼ਬਦਾਂ ਵਿਚ ਅੰਤਿਮ ਤੋਂ ਪਹਿਲੇ ਵਿਅੰਜਨ ਨਾਲ਼ ਸਿਹਾਰੀ ਆਉਂਦੀ ਹੈ ਉਹ ਪੰਜਾਬੀ ਉਚਾਰਨ ਵਿਚ ਕਾਇਮ ਨਹੀਂ ਰਹੀ, ਇਸ ਲਈ ਹੇਠ ਲਿਖੇ ਸ਼ਬਦਾਂ ਦੇ ਏਹੋ ਜੋੜ ਠੀਕ ਹਨ :

ਸਾਬਤ, ਸਾਲਸ, ਸਿਫ਼ਾਰਸ਼, ਹਾਜ਼ਰ, ਕਾਤਲ, ਖ਼ਾਹਸ਼, ਖ਼ਾਰਸ਼, ਖ਼ਾਰਜ, ਖ਼ਾਲਸ, ਜ਼ਾਹਰ, ਬਾਰਸ਼, ਮਾਲਕ ਆਦਿ।

(ਙ) ਪਰ ਏਸੇ ਸ੍ਰੋਤ ਦੇ ਸ਼ਬਦਾਂ ਵਿਚ ਅਰੰਭਿਕ ਵਿਅੰਜਨ ਨੂੰ ਲੱਗੀ ਸਿਹਾਰੀ ਕਾਇਮ ਰਹੇਗੀ :

ਸ਼ਿਕਾਰ, ਸਿਫ਼ਾਰਸ਼, ਹਿਸਾਬ, ਹਿਦਾਇਤ, ਕਿਤਾਬ, ਮਿਸਾਲ

(ਚ) ਸੰਸਕ੍ਰਿਤ ਨਿਯਮ ਅਨੁਸਾਰ ਬਣੇ, ਜਾਂ ਬਣਾਏ ਜਾਣ ਵਾਲ਼ੇ ਵਿਸ਼ੇਸ਼ਣਾਂ ਵਿਚ ਅੰਤਿਮ 'ਕ' ਤੋਂ ਪਹਿਲੇ ਵਿਅੰਜਨ ਨੂੰ ਸਿਹਾਰੀ ਲਗੇਗੀ, ਪਰ ਵ੍ਰਿਧੀ ਸਿਰਫ਼ ਉਹਨਾਂ ਵਿਸ਼ੇਸ਼ਣਾਂ ਵਿਚ ਹੋਵੇਗੀ ਜਿਨ੍ਹਾਂ ਦੇ ਪ੍ਰਚਲਿਤ ਪੰਜਾਬੀ ਉਚਾਰਨ ਵਿਚ ਇਹ ਮੌਜੂਦ ਹੈ :

(i) ਵ੍ਰਿਧੀ ਤੋਂ ਬਿਨਾ : ਇਤਿਹਾਸਿਕ, ਸਪਤਾਹਿਕ, ਸਮਾਜਿਕ, ਸਰਬ-ਜਨਿਕ, ਵਿਗਿਆਨਿਕ, ਆਦਿ।

(ii) ਵ੍ਰਿਧੀ ਨਾਲ਼ : ਆਂਤਰਿਕ, ਆਰਥਿਕ, ਸ਼ਾਬਦਿਕ, ਹਾਰਦਿਕ, ਦੈਨਿਕ, ਧਾਰਮਿਕ, ਬੌਧਿਕ, ਮੌਖਿਕ, ਮੌਲਿਕ,[7] ਵਾਰਸ਼ਿਕ ਆਦਿ।

---

7. 'ਮੂਲ' ਤੋਂ ਪੰਜਾਬੀ ਵਿਚ ਦੋ ਵਿਸ਼ੇਸ਼ਣੀ ਰੂਪ ਮੰਨੇ ਗਏ :
'ਮੌਲਿਕ' ਅੰਗਰੇਜ਼ੀ 'original' ਵਾਲ਼ੇ ਅਰਥਾਂ ਵਿਚ, ਅਤੇ 'ਮੂਲਿਕ' 'ਮੂਲ ਜਾਂ ਸ੍ਰੋਤ ਤੋਂ' ਦੇ ਅਰਥਾਂ ਨਾਲ਼।

(ਛ) ਸੰਸਕ੍ਰਿਤ ਦੇ ਆਧਾਰ ਤੇ ਬਣਨ ਵਾਲੇ ਕ੍ਰਿਤ-ਕ੍ਰਿਦੰਤਾਂ ਵਿਚ ਅੰਤਿਮ 'ਤ' ਤੋਂ ਪਹਿਲੇ ਅੱਖਰ ਨੂੰ ਸਿਹਾਰੀ ਲਗੇਗੀ :

ਅੰਕਿਤ, ਸਾਧਿਤ, ਸੰਪਾਦਿਤ, ਕਲਪਿਤ, ਰਚਿਤ, ਲਿਖਿਤ, ਵਰਜਿਤ, ਆਦਿ।

(ਜ) ਸਾਹਿਤਿਕ ਪੰਜਾਬੀ ਦੀਆਂ ਆਧੁਨਿਕ ਜ਼ੁੰਮੇਵਾਰੀਆਂ ਨੂੰ ਧਿਆਨ ਵਿਚ ਰਖਦਿਆਂ ਹੇਠ ਲਿਖੇ ਸ਼ਬਦਾਂ ਵਿਚ ਸਿਹਾਰੀ ਕਾਇਮ ਰੱਖਣ ਦੀ ਸਿਫ਼ਾਰਸ਼ ਕੀਤੀ ਗਈ :

ਅਤਿ, ਆਦਿ, ਪ੍ਰਤਿ

(ਝ) ਹੇਠ ਲਿਖੇ ਸ਼ਬਦਾਂ ਵਿਚ, ਵਿਆਕਰਨ ਦੇ ਪੱਖ ਤੋਂ, ਅਰੰਭ ਵਾਲੇ ਸੱਸੇ ਨੂੰ ਔਂਕੜ ਲੱਗਣਾ ਚਾਹੀਦਾ ਹੈ। ਪਰ ਅਜੋਕੇ ਉਚਾਰਨ ਵਿਚ ਇਹ ਔਂਕੜ ਕਾਇਮ ਨਹੀਂ ਰਿਹਾ। ਇਸ ਲਈ ਇਹਨਾਂ ਸ਼ਬਦਾਂ ਦੇ ਜੋੜ ਸੱਸੇ ਮੁਕਤੇ ਨਾਲ ਠੀਕ ਮੰਨੇ ਗਏ।

ਸਪੁੱਤਰ, ਸਵਖਤਾ, ਸਵੱਲਾ, ਸਵੇਲਾ

ਇਵੇਂ ਹੀ **ਸਰਨਾਵਾਂ** ਤੇ **ਸਰੋਪਾ** ਦੇ ਵੀ ਏਹੋ ਜੋੜ ਠੀਕ ਮੰਨ ਗਏ, ਕਿਉਂਕਿ ਅਰੰਭਿਕ ਸੱਸੇ ਨੂੰ ਲੱਗਣ ਵਾਲੀ ਸਿਹਾਰੀ ਉਚਾਰਨ ਵਿਚ ਕਾਇਮ ਨਹੀਂ ਰਹੀ।

11. ਸੰਜੁਗਤ ਵਿਅੰਜਨ ਪੰਜਾਬੀ ਵਿਚ ਬਹੁਤ ਘੱਟ ਉਚਾਰੇ ਜਾਂਦੇ ਹਨ। ਇਸ ਸ਼੍ਰੇਣੀ ਵਿਚ ਆਉਣ ਵਾਲੇ ਪੰਜਾਬੀ ਸ਼ਬਦਾਂ ਦੇ ਜੋੜਾਂ ਬਾਰੇ ਇਹ ਫ਼ੈਸਲੇ ਕੀਤੇ ਗਏ :

(ਕ) ਸ਼ਬਦਾਂ ਦੇ ਅੰਤ ਵਿਚ ਆਉਣ ਵਾਲੇ ਸੰਸਕ੍ਰਿਤ ਸੰਜੁਗਤ ਵਿਅੰਜਨ ਪੰਜਾਬੀ ਵਿਚ ਟੁਟਵੇਂ ਉਚਾਰੇ ਜਾਂਦੇ ਹਨ। ਹੇਠਾਂ ਦਿੱਤੇ ਸ਼ਬਦਾਂ ਦੇ ਪੰਜਾਬੀ ਜੋੜ ਇੰਞ ਹੋਣਗੇ :

ਇੰਦਰ, ਚੰਦਰ, ਜੰਤਰ/ਯੰਤਰ, ਤੰਤਰ, ਮੰਤਰ ;
ਸ੍ਰਿਸ਼ਟੀ, ਦ੍ਰਿਸ਼ਟੀ, ਪੁਸ਼ਟੀ, ਮੰਤਰੀ, ਆਦਿ

(ਖ) ਸੰਜੁਗਤ ਜਾਪਦੇ ਕੁਝ ਵਿਅੰਜਨਾਂ ਵਿਚੋਂ ਜੇ ਪਹਿਲਾ ਵਿਅੰਜਨ ਇਕ ਉਚਾਰ-ਖੰਡ (syllable) ਵਿਚ ਤੇ ਦੂਜਾ ਅਗਲੇ ਉਚਾਰ-ਖੰਡ ਵਿਚ ਆਉਂਦਾ ਹੈ ਤਾਂ ਅਜਿਹੇ ਵਿਅੰਜਨਾਂ ਨੂੰ ਸੰਜੁਗਤ ਨਹੀਂ ਰੱਖਿਆ ਜਾਏਗਾ, ਸਗੋਂ ਵੱਖ-ਵੱਖ (ਤੋੜਕੇ) ਲਿਖਿਆ ਜਾਏਗਾ। ਹੇਠ ਲਿਖੇ ਸ਼ਬਦਾਂ ਦੇ ਜੋੜ ਇੰਞ ਸ੍ਵੀਕਾਰ ਕੀਤੇ ਗਏ :

ਅੰਗਰੇਜ਼, ਈਸਵਰ, ਸੰਗਰਾਮ, ਨਿਸ਼ਕਾਮ, ਰਾਸ਼ਟਰ, ਵਿਸਰਾਮ, ਵਿਸ਼ਵਾਸ ਆਦਿ।

(ਗ) ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲੇ ਸੰਜੁਗਤ ਵਿਅੰਜਨਾਂ ਤੋਂ ਪਿੱਛੋਂ ਜੇ

ਕੋਈ ਦੀਰਘ ਸੁਰ ਆਵੇ ਤਾਂ ਉਹਨਾ ਨੂੰ ਸੰਜੁਗਤ ਹੀ ਰੱਖਿਆ ਜਾਏਗਾ :

ਸ੍ਰਾਧ, ਸ੍ਰਾਪ, ਸ੍ਰੋਤ, ਸ੍ਵੀਕਾਰ, ਕ੍ਰੋਧ, ਗ੍ਰੇਡ, ਟ੍ਰੇਨ, ਪ੍ਰੀਤ, ਪ੍ਰੇਮ, ਬ੍ਰੇਕ (brake) ਆਦਿ ।

(ਘ) ਸ਼ਬਦ 'ਸੂਰ' ਦੇ ਏਹੋ ਜੋੜ ਸ੍ਵੀਕਾਰ ਕੀਤੇ ਗਏ, ਅਤੇ **'ਕਿਰਤੀ'** (=ਕਾਮਾ) ਨਾਲੋਂ **'ਕ੍ਰਿਤੀ'** (=ਰਚਨਾ) ਦਾ ਫ਼ਰਕ ਰੱਖਣ ਲਈ ਦੋਹਾਂ ਦੇ ਜੋੜਾਂ ਵਿਚ ਅੰਤਰ ਰੱਖਿਆ ਗਿਆ ।

**'ਕਰਮ'** (=ਕਾਰਜ) ਅਤੇ **'ਕ੍ਰਮ'** (=ਤਰਤੀਬ) ਦੇ ਜੋੜ ਵੀ ਏਸੇ ਤਰ੍ਹਾਂ ਠੀਕ ਮੰਨੇ ਗਏ ।

ਸ੍ਰਿਸ਼ਟੀ, ਦ੍ਰਿਸ਼ਟੀ, ਪ੍ਰਤਿ, ਵ੍ਰਿਧੀ ਦੇ ਅਰੰਭਿਕ ਸੰਜੁਗਤ ਵਿਅੰਜਨ ਕਾਇਮ ਰੱਖੇ ਗਏ ।

## 12. ਸੰਧੀ ਵਾਲੇ ਰੂਪ

(ਕ) ਸੰਧੀ ਵਾਲੇ ਜਿਹੜੇ ਰੂਪ ਪੰਜਾਬੀ ਵਿਚ ਪ੍ਰਚਲਿਤ ਹਨ ਉਹਨਾਂ ਵਿਚ ਸੰਧੀ ਕਾਇਮ ਰੱਖੀ ਜਾਏਗੀ । ਇਸ ਆਧਾਰ ਤੇ ਹੇਠ ਲਿਖੇ ਜੋੜ ਪ੍ਰਵਾਨ ਕੀਤੇ ਗਏ :

ਅਨਾਦਰ, ਸ਼ਬਦਾਰਥ, ਸ਼ਬਦਾਵਲੀ, ਕਲਾਤਮਿਕ, ਨਿਰਾਧਾਰ, ਸੁਰਿੰਦਰ, ਹਰਿੰਦਰ, ਉਪਰੋਕਤ, ਸਰਬੋਤਮ, ਪੁਰਸ਼ੋਤਮ, ਆਦਿ ।

(ਖ) ਪਰ ਪੰਜਾਬੀ ਵਿਚ ਸੰਧੀ ਦੀ ਬਹੁਤ ਜ਼ਿਆਦਾ ਵਰਤੋਂ ਉਚਿਤ ਨਹੀਂ । ਇਸ ਲਈ ਹੇਠਲੇ ਸ਼ਬਦਾਂ ਦੇ ਜੋੜ ਇੰਞ ਰੱਖੇ ਗਏ :

ਉੱਤਰ-ਅਧਿਕਾਰੀ, ਉੱਤਰ-ਅੱਧ, ਅਨ-ਉਦਾਰ, ਅਨ-ਉਪਸਥਿਤ ਆਦਿ ।

**ਨੋਟ : ਅਜਿਹੇ ਸ਼ਬਦਾਂ ਨੂੰ ਜੋੜਨੀ (hyphen) ਤੋਂ ਬਿਨਾਂ 'ਉੱਤਰ-ਅਧਿਕਾਰੀ, ਅਨਉਦਾਰ' ਆਦਿ ਲਿਖਣਾ ਠੀਕ ਨਹੀਂ ਹੋਵੇਗਾ, ਕਿਉਂਕਿ ਇੰਞ ਕੀਤਿਆਂ ਗੁਰਮੁਖੀ ਲਿਪੀ ਦੇ ਇਸ ਨਿਯਮ ਦੀ ਉਲੰਘਣਾ ਹੁੰਦੀ ਹੈ ਕਿ ਵਿਅੰਜਨ ਤੋਂ ਪਿੱਛੋਂ ਆਉਣ ਵਾਲਾ ਪਹਿਲਾ ਸੁਰ ਮਾਤਰਾ (ਲਗ) ਲਾ ਕੇ ਅੰਕਿਤ ਕੀਤਾ ਜਾਂਦਾ ਹੈ ।** ਏਸੇ ਆਧਾਰ ਤੇ ਇਹਨਾਂ ਸ਼ਬਦਾਂ ਨੂੰ ਸੰਸਕ੍ਰਿਤ ਵਿਚ 'ਉਤਰਾਧਿਕਾਰ, ਅਨੁਦਾਰ, ਅਨੁਪਸਥਿਤ ਆਦਿ ਲਿਖਿਆ ਜਾਂਦਾ ਹੈ ।'

## 13. ਸਮਾਸੀ ਰੂਪ ਤੇ ਜੋੜਨੀ ਦੀ ਵਰਤੋਂ

ਪੰਜਾਬੀ ਵਿਚ ਸਮਾਸੀ ਸ਼ਬਦ ਬਹੁਤ ਹਨ ਤੇ ਕਈਆਂ ਵੱਖ-ਵੱਖ ਸ਼੍ਰੇਣੀਆਂ ਵਿਚ ਆਉਂਦੇ ਹਨ । ਸਮਾਸੀ ਸ਼ਬਦਾਂ ਦੇ ਜੋੜਾਂ ਬਾਰੇ ਹੇਠ ਲਿਖੇ ਮੋਟੇ ਸਿਧਾਂਤ ਸ੍ਵੀਕਾਰ ਕੀਤੇ ਗਏ :

(ਕ) ਜਿਹੜੇ ਸਮਾਸੀ ਸ਼ਬਦਾਂ ਦੇ ਦੋਵੇਂ ਅੰਗ ਇਕਸਾਰ ਉਚਾਰੇ ਜਾਂਦੇ ਹਨ, ਅਰਥਾਤ ਜਿਨ੍ਹਾਂ ਦਾ ਉਚਾਰਨ ਵੱਖ-ਵੱਖ ਨਹੀਂ ਜਾਪਦਾ, ਉਹਨਾਂ ਨੂੰ ਜੋੜਕੇ ਇਕੱਠਾ ਲਿਖਿਆ ਜਾਏ। ਉਦਾਹਰਨ ਲਈ 'ਹਥਕੜੀ' ਦਾ ਉਚਾਰਨ ਇਕੱਠਾ ਹੁੰਦਾ ਹੈ, ਅਤੇ ਪਹਿਲੇ ਅੰਗ, ਅਥਵਾ 'ਹੱਥ' ਦੀ ਅਧਕ ਉੱਡ ਗਈ ਹੈ। ਇਸ ਲਈ ਇਹ ਸ਼ਬਦ ਜੁੜਵਾਂ—ਹਥਕੜੀ—ਲਿਖਿਆ ਜਾਏਗਾ। ਪਰ 'ਹੱਥ-ਘੜੀ' ਦੇ ਦੋਹਾਂ ਅੰਗਾਂ—'ਹੱਥ' ਤੇ 'ਘੜੀ'—ਦਾ ਉਚਾਰਨ ਨਿੱਖੜਵਾਂ ਰਹਿੰਦਾ ਹੈ, ਅਤੇ 'ਹੱਥ' ਦੀ ਅਧਕ ਕਾਇਮ ਰਹਿੰਦੀ ਹੈ, ਇਸ ਸਮਾਸੀ ਸ਼ਬਦ ਨੂੰ ਜੋੜਨੀ ਪਾ ਕੇ ਲਿਖਿਆ ਜਾਏਗਾ —'ਹੱਥ-ਘੜੀ'।

(ਖ) ਜੁੜਵੇਂ ਲਿਖੇ ਜਾਣ ਵਾਲ਼ੇ ਕੁਝ ਸ਼ਬਦ ਇਹ ਹਨ :
ਅਠਪਹਿਰਾ, ਅਠਮਾਹਾਂ, ਸਤਵਾਰਾ, ਸਤਿਗੁਰੂ, ਸਰਨਾਵਾਂ, ਸਿਰਤੋੜ, ਸਿਰਪੀੜ, ਸਿਰਬੀਤੀ, ਸਿਰਲੇਖ, ਸਿਰਵਾਰਨਾ, ਹਥਕੜੀ, ਗੁਰਮੁਖ, ਮਨਮੁਖ

(ਗ) ਜੋੜਨੀ ਨਾਲ਼ ਲਿਖੇ ਜਾਣ ਵਾਲ਼ੇ ਸਮਾਸੀ ਰੂਪ :

(i) ਸਿਰ-ਸਦਕਾ, ਸਿਰ-ਖਪਾਈ, ਸਿਰ-ਗੁੰਦਾਈ, ਸਿਲਮਾ-ਸਿਤਾਰਾ, ਹੱਥ-ਘੜੀ, ਹੱਥ-ਪੱਲੇ, ਕਮਰ-ਕੱਸਾ, ਕਾਰ-ਸੇਵਾ, ਕਾਰਜ-ਵਿਧੀ, ਖੰਡ-ਘਿਓ, ਚਾਹ-ਪਾਣੀ, ਚੋਣ-ਹਲਕਾ, ਘਿਓ-ਖਿਚੜੀ, ਜੀ-ਜੰਤ, ਤ੍ਰੂੜੀ-ਤੰਦ, ਥਾਂ-ਕੁਥਾਂ, ਦਾਲ-ਮੰਡਾ, ਦਿਨੋ-ਦਿਨ, ਪੱਥਰ-ਪੂਜਾ, ਪਖੰਡ-ਜਾਲ਼, ਪੱਤਰ-ਪ੍ਰੇਰਕ, ਪੋਲਿੰਗ-ਏਜੰਟ, ਮੂੰਹ-ਮੱਥਾ।

(ii) ਦੋਹਰ ਵਾਲ਼ੇ ਸ਼ਬਦ ਜੋੜਨੀ ਪਾ ਕੇ ਲਿਖੇ ਜਾਣਗੇ :
ਸਿਰ-ਸਿਰ, ਸਿਰੋ-ਸਿਰ, ਸ਼ਹਿਰੋ-ਸ਼ਹਿਰ, ਹੱਥ-ਹੱਥ, ਹੱਥੋ-ਹੱਥੀ, ਗਲ਼ੀਓ-ਗਲ਼ੀ, ਘਰ-ਘਰ, ਘਰੋ-ਘਰੀ।

(iii) ਕਈ ਵਾਰੀ ਰੂਪ ਦੀ ਨਹੀਂ, ਅਰਥਾਂ ਦੀ ਦੋਹਰ ਹੁੰਦੀ ਹੈ; ਅਜਿਹੀ ਹਾਲਤ ਵਿਚ ਵੀ ਜੋੜਨੀ ਪਾਈ ਜਾਏਗੀ :
ਸਾਕ-ਅੰਗ, ਸਾਝ-ਭਿਆਲ਼ੀ, ਸਾਧ-ਸੰਤ, ਕੰਮ-ਕਾਰ, ਕਾਲ਼ਾ-ਸਿਆਹ, ਕੌੜਾ-ਕਸੈਲ਼ਾ, ਕੌੜਾ-ਜ਼ਹਿਰ, ਗ਼ਰੀਬ-ਗੁਰਬਾ, ਘੁੱਟੋ-ਵੱਟੀ, ਚਿੱਟਾ-ਦੁੱਧ, ਪੀਲ਼ਾ-ਜ਼ਰਦ, ਭਰਾ-ਭਾਈ, ਮਿੱਠਾ-ਸ਼ਹਿਦ, ਰੋਟੀ-ਟੁੱਕ ।

(iv) ਵਿਰੋਧੀ ਅਰਥਾਂ ਵਾਲ਼ੇ ਸ਼ਬਦਾਂ ਦਾ ਸਮਾਸ ਵੀ ਜੋੜਨੀ ਨਾਲ ਬਣਾਇਆ ਜਾਏਗਾ :
ਕੌੜਾ-ਮਿੱਠਾ, ਖੋਟਾ-ਖਰਾ, ਚੰਗਾ-ਮੰਦਾ, ਛੋਟਾ-ਵੱਡਾ, ਦੂਰ-ਨੇੜੇ, ਨਿੱਕਾ-ਮੋਟਾ, ਬੁਰਾ-ਭਲਾ।

(v) ਕਈਆਂ ਹਾਲਤਾਂ ਵਿਚ ਸਮਾਸ ਦੇ ਦੋਵੇਂ ਅੰਗ, ਜਾਂ ਉਹਨਾਂ ਵਿਚੋਂ ਇਕ ਨਿਰਾਰਥਕ ਹੁੰਦਾ ਹੈ। ਠੀਕ ਅਰਥ ਪੂਰੇ ਸਮਾਸ ਦੇ ਹੀ ਬਣਦੇ ਹਨ। ਅਜਿਹੇ ਸਮਾਸੀ ਰੂਪ ਵੀ ਜੋੜਨੀ ਲਾ ਕੇ ਲਿਖੇ ਜਾਣਗੇ :

ਅੱਖ-ਮਟੱਕਾ, ਹੱਥ-ਪੜ੍ਹੱਥੀ, ਗੁੜ-ਗਤ, ਨੇੜੇ-ਤੇੜੇ, ਪਾਟਾ-ਛੀਟਾ, ਪਾਣੀ-ਧਾਣੀ, ਮੰਗ-ਤੰਗ, ਮੁੰਡੇ-ਖੁੰਡੇ, ਲਾਗੇ-ਚਾਗੇ

ਨੋਟ : ਸਮਾਸ ਸਿਰਫ਼ ਦੋਂਹ ਸੁਤੰਤਰ ਸ਼ਬਦਾਂ ਦਾ ਬਣਦਾ ਹੈ । ਅਗੇਤਰ, ਜਾਂ ਪਿਛੇਤਰ ਜੋੜਨੀ ਲਾ ਕੇ ਲਿਖਣਾ ਅਸ਼ੁਧ ਹੋਵੇਗਾ । (ਅਗੇਤਰ ਨਾਲ਼ ਜੋੜਨੀ ਦੀ ਵਰਤੋਂ ਬਾਰੇ ਵੇਖੋ 12(ਖ) ਦੇ ਹੇਠਲਾ ਨੋਟ ।)

## 14. ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲ਼ੇ ਦੋਂਹ ਦੀਰਘ ਸੁਰਾਂ ਦੀ ਸਥਿਤੀ

(ਕ) ਅਜੋਕੇ ਪੰਜਾਬੀ ਉਚਾਰਨ ਦੀ ਇਕ ਹੋਰ ਰੁਚੀ ਵੀ ਜੋੜਾਂ ਨੂੰ ਪ੍ਰਭਾਵਿਤ ਕਰਦੀ ਹੈ । ਲਮੇਰੇ ਸ਼ਬਦਾਂ ਦੇ ਪਹਿਲੇ ਦੋਂਹ ਉਚਾਰਖੰਡਾਂ ਦੇ ਦੋਵੇਂ ਸੁਰ ਦੀਰਘ ਨਹੀਂ ਰਹਿੰਦੇ । ਸ਼ਬਦ 'ਮੋਟਾ' ਨੂੰ ਜੇ ਹੋਰ ਲਮੇਰਾ ਕਰਕੇ 'ਮੁਟਾਈ' ਬਣਾਇਆ ਜਾਵੇ ਤਾਂ ਪਹਿਲਾ ਸੁਰ ਦੀਰਘ (ਓ-ਹੋੜਾ) ਤੋਂ ਹ੍ਰਸਵ (ਉ-ਔਂਕੜ) ਹੋ ਜਾਏਗਾ । 'ਨੀਵਾਂ' ਨੂੰ ਹੋਰ ਲੰਮਾ ਕਰਕੇ 'ਨਿਵਾਣ' ਵਿਚ ਪਹਿਲਾ ਸੁਰ ਦੀਰਘ ਤੋਂ ਹ੍ਰਸਵ ਹੋ ਗਿਆ ਹੈ । ਉਚਾਰਨ ਦੀ ਇਸ ਵਿਸ਼ੇਸ਼ਤਾ ਦੇ ਆਧਾਰ ਤੇ ਹੇਠਾਂ ਦਿੱਤੇ ਸ਼ਬਦ-ਜੋੜ ਠੀਕ ਮੰਨੇ ਗਏ ਹਨ :
ਅਕਾਸ਼, ਅਰਾਮ, ਅਜ਼ਾਦ, ਅਵਾਜ਼ ਇਮਾਨ, ਕਨੂੰਨ, ਚਲਾਕ, ਨਰਾਜ਼, ਪਜਾਮਾ, ਪਤਾਲ਼, ਬਦਾਮ, ਤਿਜ਼ਾਬ, ਨਿਲਾਮ, ਪਿਸ਼ਾਬ, ਸ਼ੁਕੀਨ, ਸੁਗਾਤ ਗੁਦਾਮ, ਪੁਸ਼ਾਕ, ਆਦਿ ।

(ਖ) ਪਰ ਜੇ ਦੀਰਘ ਤੋਂ ਹ੍ਰਸਵ ਸੁਰ ਬਦਲਣ ਨਾਲ਼ ਸ਼ਬਦ ਦੇ ਅਰਥਾਂ ਵਿਚ ਫ਼ਰਕ ਪੈਂਦਾ ਹੋਵੇ ਤਾਂ ਦੀਰਘ ਸੁਰ ਕਾਇਮ ਰਹਿਣ ਦਿੱਤਾ ਜਾਵੇਗਾ । ਇਸ ਆਧਾਰ ਤੇ ਹੇਠ ਲਿਖੇ ਸ਼ਬਦਾਂ ਦੇ ਜੋੜ ਦੀਰਘ ਸੁਰ ਨਾਲ਼ ਹੀ ਠੀਕ ਮੰਨੇ ਗਏ :

ਆਸਾਰ (=ਚਿੰਨ੍ਹ), ਆਕਾਰ, ਆਚਾਰ, ਆਧਾਰ

(ਗ) ਇਸ ਨਿਯਮ ਵਿਚ ਕੁਝ ਹੋਰ ਛੋਟਾਂ ਵੀ ਰੱਖੀਆਂ ਗਈਆਂ :

(i) ਸ਼ਬਦ 'ਈਸਾਈ' ਦੇ ਏਹੋ ਜੋੜ ਸ੍ਵੀਕਾਰ ਕੀਤੇ ਗਏ, ਕਿਉਂਕਿ 'ਈਸਾਈ' ਦਾ ਵਿਕਾਸ 'ਈਸਾ' ਤੋਂ ਹੋਇਆ ਹੈ ।

(ii) 'ਸ਼ਤਾਨ' (=ਸ਼ਰਾਰਤੀ) ਤੇ 'ਸ਼ੈਤਾਨ' (=Satan, devil) ਦੋ ਵੱਖ-ਵੱਖ ਸ਼ਬਦ ਮੰਨੇ ਗਏ ।

(iii) 'ਹੈਰਾਨ' ਤੇ 'ਵੈਰਾਨ' ਦੇ ਵੀ ਇਹੋ ਜੋੜ ਕਾਇਮ ਰੱਖਣ ਦਾ ਫ਼ੈਸਲਾ ਕੀਤਾ ਗਿਆ ।

(iv) ਇਹ ਵੀ ਪ੍ਰਵਾਨ ਕੀਤਾ ਗਿਆ ਕਿ ਦੂਜੀਆਂ ਭਾਸ਼ਾਵਾਂ ਵਿਚੋਂ ਨਵੇਂ ਲਏ ਜਾਣ ਵਾਲ਼ੇ ਸ਼ਬਦਾਂ ਉੱਤੇ ਦੀਰਘ ਸੁਰ ਨੂੰ ਹ੍ਰਸਵ ਕਰਨ ਵਾਲ਼ਾ ਨਿਯਮ ਲਾਗੂ ਨਹੀਂ ਹੋਵੇਗਾ ।

15. **ਕੁਝ ਵਿਸ਼ੇਸ਼ ਅਗੇਤਰ**

(ੳ) ਪੰਜਾਬੀ ਵਿਚ ਵਰਤੇ ਜਾਣ ਵਾਲੇ ਹੇਠ ਲਿਖੇ ਸਮਕ੍ਰਿਤ ਅਗੇਤਰਾਂ ਦਾ ਮੂਲ ਰੂਪ ਕਾਇਮ ਰੱਖਿਆ ਜਾਏਗਾ, ਭਾਵੇਂ ਇਹਨਾਂ ਵਿਚੋਂ ਕੁਝ 'ਕੁ ਦਾ ਰੂਪ ਪੰਜਾਬੀ ਉਚਾਰਨ ਦੇ ਅਨੁਕੂਲ ਨਹੀਂ :

ਅਨੁ- ਜਿਵੇਂ : ਅਨੁਸਾਰ, ਅਨੁਕੂਲ, ਅਨੁਭਵ ਆਦਿ ਵਿਚ।

ਅਤਿ- ਜਿਵੇਂ : ਅਤਿਅਧਿਕ, ਅਤਿਅੰਤ, ਅਤਿਰਿਕਤ, ਅਤਿਸਾਰ ਆਦਿ ਵਿਚ।

ਅਧਿ- ਜਿਵੇਂ : ਅਧਿਕਾਰ, ਅਧਿਨਾਇਕ, ਅਧਿਨਿਯਮ ਆਦਿ ਵਿਚ।

ਪ੍ਰਤਿ- ਜਿਵੇਂ : ਪ੍ਰਤਿਕਿਰਿਆ, ਪ੍ਰਤਿਕੂਲ, ਪ੍ਰਤਿਨਿਧ ਆਦਿ ਵਿਚ।

ਪਰਿ- ਜਿਵੇਂ : ਪਰਿਣਾਮ, ਪਰਿਤਿਆਗ, ਪਰਿਭਾਸ਼ਾ ਆਦਿ ਵਿਚ।

ਪ੍ਰ- ਜਿਵੇਂ : ਪ੍ਰਤੱਖ, ਪ੍ਰਸ਼ਾਸਕ, ਪ੍ਰਸੰਸਾ ਆਦਿ ਵਿਚ।

ਸੰ- ਜਿਵੇਂ : ਸੰਬੰਧ, ਸੰਪੂਰਨ, ਸੰਦਿਗਧ ਆਦਿ ਵਿਚ।

ਪਰ '**ਪਰਵਾਰ**' ਤੇ '**ਪਰਕਰਮਾ**' ਦੇ ਏਹੋ ਜੋੜ ਰੱਖਣ ਦਾ ਫ਼ੈਸਲਾ ਕੀਤਾ ਕਿਉਂਕਿ ਇਹਨਾਂ ਦਾ ਇਸ ਰੂਪ ਵਾਲਾ ਪੰਜਾਬੀ ਉਚਾਰਨ ਸਥਿਰ ਹੋ ਚੁਕਾ ਹੈ।

(ਅ) ਚਾਰ ਦੇ ਅਰਥਾਂ ਵਾਲਾ ਅਗੇਤਰ ਚੁ- ਅਤੇ ਦੋ ਦੇ ਅਰਥਾਂ ਵਾਲਾ ਦੁ- ਔਂਕੜ ਨਾਲ ਲਿਖਿਆ ਜਾਏਗਾ :

ਚੁਕੋਣ, ਚੁਗਾਨ, ਚੁਤਰਫ਼ੀ, ਚੁਬਾਰਾ, ਚੁਰਾਹਾ, ਆਦਿ;
ਦੁਆਬਾ, ਦੁਨਾਲੀ, ਦੁਪਹਿਰ, ਦੁਬਾਰਾ, ਦੁਵੱਲੀ, ਆਦਿ।

(ੲ) ਸੰਸਕ੍ਰਿਤ 'ਆਤਮ' ਤੇ 'ਸ੍ਵ' ਅਗੇਤਰ ਦੇ ਰੂਪ ਵਿਚ ਮੁੱਖ ਸ਼ਬਦ ਨਾਲ ਜੁੜਵੇਂ ਲਿਖੇ ਜਾਣਗੇ।

**ਸੰਸਕ੍ਰਿਤ 'ਸ੍ਵ' ਦਾ ਪੰਜਾਬੀ ਰੂਪ 'ਸ੍ਵੈ' ਮੰਨਿਆ ਗਿਆ।**
ਆਤਮਹੱਤਿਆ, ਆਤਮਗਿਆਨ, ਆਤਮਰੱਖਿਆ ;
ਸ੍ਵੈਸਿੱਧ, ਸ੍ਵੈਮਾਣ, ਸ੍ਵੈਰੱਖਿਆ ਆਦਿ।

(ਸ) ਫ਼ਾਰਸੀ 'ਕਮ' ਤੇ 'ਬੇ' ਅਗੇਤਰ ਵਜੋਂ ਜੁੜਵੇਂ ਲਿਖੇ ਜਾਣਗੇ :
ਕਮਜ਼ੋਰ, ਕਮਦਿਲ

ਬੇਅਸਰ, ਬੇਅਕਲ, ਬੇਆਸ, ਬੇਅੰਤ, ਬੇਡੌਲ ਆਦਿ।
ਪਰ- 'ਕਮ-ਉਮਰ' ਤੇ ਕਮ-ਅਕਲ' ਵਿਚ ਨਿਯਮ 12 (ਅ) ਦੇ ਨੋਟ ਦੇ ਆਧਾਰ ਤੇ ਜੋੜਨੀ ਲੱਗੇਗੀ।

(ਹ) ਅੰਗਰੇਜ਼ੀ 'ਸਬ' (sub) ਤੇ ਹੈੱਡ (head) ਵੀ ਜਦੋਂ ਪੰਜਾਬੀ ਵਿਚ ਅਗੇਤਰ ਵਜੋਂ ਵਰਤੇ ਜਾਣ, ਜੁੜਵੇਂ ਲਿਖੇ ਜਾਣਗੇ :
ਸਬਇਨਸਪੈਕਟਰ, ਸਬਜੱਜ, ਹੈੱਡਕਲਰਕ, ਹੈੱਡਗ੍ਰੰਥੀ ਆਦਿ।

(ਚ) ਗਿਣਤੀਬੋਧਕ ਵਿਸ਼ੇਸ਼ਣ ਜਦੋਂ ਨਾਂਵ ਨਾਲ਼ ਮਿਲ਼ ਕੇ ਵੱਖਰਾ ਸ਼ਬਦ ਬਣਾਉਣ, ਉਦੋਂ ਉਹ ਅਗੇਤਰ ਸਮਝੇ ਜਾਣਗੇ ਅਤੇ ਨਾਂਵ ਦੇ ਨਾਲ਼ ਜੁੜਵੇਂ ਲਿਖੇ ਜਾਣਗੇ :

ਇਕਸਾਰ[8], ਇਕਜਾਨ, ਇਕਤਰਫ਼ਾ, ਇਕਧਰ, ਦੁਵੱਲੀ, ਦੁਬਾਰਾ, ਤਿਤੁਕਾ, ਤਿਲੜਾ, ਸਤਲੜਾ, ਬਾਰਾਂਸਿੰਗਾ, ਬਾਰਾਂਦਰੀ, ਆਦਿ ।

## 16. ਕੁਝ ਪਿਛੇਤਰ

(ਕ) ਸੰਸਕ੍ਰਿਤ 'ਕਾਰ' ਤੇ 'ਸ਼ਾਲਾ' (ਪੰਜਾਬੀ ਸ਼ਾਲਾ/ਸਾਲ਼ਾ) ਅਤੇ ਫਾਰਸੀ 'ਖ਼ਾਨਾ' ਪਿਛੇਤਰ ਵਜੋਂ ਨਾਂਵ ਦੇ ਨਾਲ਼ ਜੋੜ ਕੇ ਲਿਖੇ ਜਾਣਗੇ :

ਕਹਾਣੀਕਾਰ, ਕਲਾਕਾਰ; ਗਊਸ਼ਾਲਾ, ਧਰਮਸਾਲ਼ਾ; ਹਥਿਆਰਖ਼ਾਨਾ, ਗ਼ੁਸਲਖ਼ਾਨਾ ਆਦਿ ।

(ਖ) **ਸੰਸਕ੍ਰਿਤ ਪਿਛੇਤਰ 'ਤ੍ਵ' ਦਾ ਪੰਜਾਬੀ ਰੂਪ '—ਤਵ' ਮੰਨਿਆ ਗਿਆ, ਜਿਵੇਂ :**

ਮਹੱਤਵ, ਵਿਅਕਤਿਤਵ, ਅਸਤਿਤਵ ਵਿਚ ।

(ਗ) **ਸੰਸਕ੍ਰਿਤ '—ਹੀਨ' ਦਾ ਪੰਜਾਬੀ ਉਚਾਰਨ '—ਹੀਣ' ਹੈ**; ਇਸ ਦਾ ਏਹੋ ਰੂਪ ਠੀਕ ਮੰਨਿਆ ਗਿਆ, ਜਿਵੇਂ :

ਅੰਗਹੀਣ, ਸੁਰਹੀਣ, ਗੁਣਹੀਣ, ਰਸਹੀਣ, ਆਦਿ ਵਿਚ ।

(ਘ) —ਦਾਇਕ, —ਦਾਈ, —ਬੋਧਕ, —ਵਾਚਕ, —ਵਾਚੀ ਪਿਛੇਤਰ ਵਜੋਂ ਨਾਂਵ ਨਾਲ ਜੋੜਕੇ ਲਿਖੇ ਜਾਣਗੇ । ਸਿੱਖਿਆਦਾਇਕ/ਸਿਖਿਆਦਾਈ ਸੁਖਦਾਇਕ/ਸੁਖਦਾਈ, ਗਿਣਤੀਬੋਧਕ, ਸੰਖਿਆਵਾਚਕ ਸੰਖਿਆਵਾਚੀ ਆਦਿ ।

## 17. ਅਧਕ ਦੀ ਵਰਤੋਂ ਬਾਰੇ

(ਕ) ਫ਼ੈਸਲਾ ਕੀਤਾ ਗਿਆ ਕਿ ਕੋਸ਼ ਵਿਚ ਉਚਾਰਨ ਅਨੁਸਾਰ ਅਧਕ ਜ਼ਰੂਰ ਲਾਈ ਜਾਏ, ਪਰ ਆਮ ਲਿਖਤਾਂ ਵਿਚ ਅਧਕ ਦੀ ਵਰਤੋਂ ਉਤੇ ਬਹੁਤਾ ਜ਼ੋਰ ਨਾ ਦਿੱਤਾ ਜਾਏ । ਹਾਂ, ਜਦੋਂ ਅਧਕ ਲੱਗਣ ਨਾਲ਼ ਸ਼ਬਦ ਦੇ ਅਰਥਾਂ ਵਿਚ ਫ਼ਰਕ ਪੈਂਦਾ ਹੋਵੇ ਓਥੇ ਅਧਕ ਜ਼ਰੂਰ ਲਾਈ ਜਾਏ, ਜਿਵੇਂ ਸਤ ਤੇ ਸੱਤ ਵਿਚ, ਸੱਤੀ ਤੇ ਸਤੀ ਵਿਚ, ਘੁੱਟੀ ਤੇ ਘੁਟੀ ਵਿਚ, ਬੱਚੀ ਤੇ ਬਚੀ ਵਿਚ, ਰਤਾ ਤੇ ਰੱਤਾ ਵਿਚ, ਆਦਿ ।

(ਖ) ਅਧਕ ਵਾਲ਼ੇ ਸ਼ਬਦਾਂ ਦੇ ਉਚਾਰਨ ਦਾ ਵੱਖ-ਵੱਖ ਉਪਭਾਸ਼ਾਵਾਂ ਵਿਚ ਚੋਖਾ ਫ਼ਰਕ ਹੈ । ਸ਼ਬਦ-ਜੋੜਾਂ ਵਿਚ ਅਧਕ ਦੀ ਵਰਤੋਂ ਲਈ ਪੂਰਬੀ ਪੰਜਾਬੀ (ਮਾਝੀ, ਮਲਵਈ ਆਦਿ) ਦੇ ਉਚਾਰਨ ਨੂੰ ਸਟੈਂਡਰਡ ਪੰਜਾਬੀ ਉਚਾਰਨ ਮੰਨਿਆ ਜਾਏਗਾ ।

---

8. ਇਹਨਾਂ ਸ਼ਬਦਾਂ ਵਿਚ ਉਚਾਰਨ ਵਿਚ 'ਇੱਕ' ਦੀ ਅਧਕ ਉੱਡ ਜਾਂਦੀ ਹੈ ।

(ਗ) ਸਪਸ਼ਟ, ਸਮਰਥ ਤੇ ਏਸੇ ਰੂਪ ਵਾਲੇ ਹੋਰ ਸ਼ਬਦਾਂ ਵਿਚ ਉਚਾਰਨ ਸਪਸ਼ਟ ਕਰਨ ਲਈ ਅਧਕ ਦੀ ਵਰਤੋਂ ਕਰਨ ਬਾਰੇ ਵਿਚਾਰ ਕੀਤੀ ਗਈ। ਪਰ ਫ਼ੈਸਲਾ ਇਹ ਹੋਇਆ ਕਿ ਏਥੇ ਅਧਕ ਨਹੀਂ ਵਰਤੀ ਜਾ ਸਕਦੀ, ਕਿਉਂਕਿ ਅਧਕ ਦੀ ਵਰਤੋਂ ਓਥੇ ਹੁੰਦੀ ਹੈ ਜਿਥੇ ਮਗਰੋਂ ਦੁੱਤ-ਵਿਅੰਜਨ ਆਵੇ। ਇਹਨਾਂ ਸ਼ਬਦਾਂ ਵਿਚ ਦੁੱਤ-ਵਿਅੰਜਨ ਨਹੀਂ ਆਉਂਦਾ।

18. **ਅਰਬੀ-ਫ਼ਾਰਸੀ ਮੂਲ ਦੇ ਕੁਝ ਸ਼ਬਦਾਂ ਦੇ ਜੋੜ**

ਸ਼ਹਿਜ਼ਾਦਾ, ਸ਼ਨਾਖ਼ਤ, ਸਫ਼ੈਦ, ਸੱਯਦ, ਸ਼ਿਅਰ (شعر), ਸੁਬ੍ਹਾ, ਸੁਲ੍ਹਾ, ਜਗ੍ਹਾ, ਸੁਹਬਤ, ਸ਼ੁਹਰਤ, ਦਾਹਵਾ (دعویٰ), ਬਾਅਦ (بعد), ਵਜ੍ਹਾ, ਵਾਇਦਾ (وعدہ)। ਹੋਰ ਵੇਖੋ 10(ਘ) ਤੇ (ਙ)

19. **ਅੰਗਰੇਜ਼ੀ ਤੋਂ ਆਏ ਕੁਝ ਸ਼ਬਦਾਂ ਦੇ ਜੋੜ**

ਸਲੰਡਰ, ਸਲੂਟ, ਸੁਪਰਡੰਟ, ਸੈਕਟਰੀ, ਹੈਕਟਰ, ਡਵੀਜ਼ਨ (division)

20. ਅੰਗਰੇਜ਼ੀ ਸ਼ਬਦਾਂ jet, net, set ਦੇ ਵਿਚਾਲੇ ਆਏ ਸੁਰ 'e' ਨੂੰ ਗੁਰਮੁਖੀ ਵਿਚ ਅੰਕਿਤ ਕਰਨ ਲਈ ਦੁਲਾਵਾਂ ਨਾਲ ਅਧਕ ਲਾਉਣੀ ਸ੍ਵੀਕਾਰ ਕੀਤੀ ਗਈ :

ਸੈੱਟ, ਜੈੱਟ, ਨੈੱਟ

21. **ਨਾ, ਨਾਹ ਆਦਿ ਦੇ ਜੋੜ**

ਨਾਂ—(ਤੇਰਾ ਨਾਂ ਕੀ ਹੈ ?)
ਨਾ—(ਤੂੰ ਨਾ ਜਾ)
ਨਾਹ—(ਉਸ ਨੇ ਨਾਹ ਕਰ ਦਿੱਤੀ।)

22. **ਸੰਸਕ੍ਰਿਤ ਸ੍ਰੋਤ ਦੇ ਕੁਝ ਸ਼ਬਦਾਂ ਦੇ ਜੋੜ**

ਅਪੱਛਰਾਂ, ਸੰਦਰਭ, ਸੱਭਿ (सभ्य), ਸਵੱਯਾ, ਦਵੱਯਾ, ਦਿਆਲੂ, ਨਿਆਇ-ਸਾਸਤਰ, ਪ੍ਰਤਿਯੋਗਤਾ।

ਹੋਰ ਵੇਖੋ 10(ਚ) ਤੇ (ਛ), 11 (ਕ) ਤੇ 12

23. ਕੁਝ ਥੋੜੇ ਜਿਹੇ ਸ਼ਬਦਾਂ ਦੇ ਦੋ-ਦੋ ਜੋੜ ਪ੍ਰਵਾਨ ਕੀਤੇ ਗਏ, ਕਿਉਂਕਿ ਦੋਵੇਂ ਰੂਪ ਨਾਲੋਂ-ਨਾਲ ਪ੍ਰਚਲਿਤ ਹਨ :

ਸੰਤ੍ਰਤਰਾ/ਸੰਤਰਾ, ਸੁੱਜਾ/ਸੁੱਜਿਆ, ਸੰਥਿਆ/ਸੰਥਾ, ਸ਼ਮਸੀਰ/ਸ਼ਮਸ਼ੇਰ, ਸੁਰਗ/ਸ੍ਵਰਗ, ਠਾਣਾ/ਥਾਣਾ, ਠਾਣੇਦਾਰ/ਥਾਣੇਦਾਰ, ਦਿੰਦਾ/ਦੇਂਦਾ, ਬੁਰਿਆਈ/ਬੁਰਾਈ।

24. **ਕੁਝ ਫੁਟਕਲ ਜੋੜ**

ਸੱਤਾ=(ਸ਼ਕਤੀ, ਸਮਰਥਾ), ਸਤਿਕਾਰ, ਸਪਸ਼ਟ, ਸਮਰਥ, ਸਮੁਦਾਇ, ਸਰਹੰਦ, ਸਰਨਾਵਾਂ, ਸਰੋਪਾ, ਸਲ੍ਹਾਬਾ, ਸ੍ਵਾਧ, ਸ੍ਰੀ, ਸ੍ਰੀਮਤੀ, ਸ੍ਰੀਮਾਨ, ਸ੍ਰੋਤਾ, ਸਿੰਘਾਪੁਰ, ਸਿਮਰਤੀ (=ਯਾਦ), ਸਿਮ੍ਰਿਤੀ (=ਧਰਮ ਗ੍ਰੰਥ), ਸਿਰ੍ਹਾਣਾ, ਬੁਣ੍ਹੱਪ, ਹਨੇਰੀ, ਹਾੜ (=ਹਾੜਨ, ਅਰਥਾਤ ਮਾਪਣ ਦੀ ਕਿਰਿਆ), ਹਾੜ੍ਹ (ਮਹੀਨਾ)।